


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਨਾਨਕਸ਼ਾਹੀ ੫੪੫ ਅਗਸਤ 2013

ਜਿਲਦ ੫੭ ਅੰਕ ੫

*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ :*

# ਜਲ ਥਲ ਨੀਰਿ ਭਰੇ . . .

*ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥*
*ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥*
*ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥*
*ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥*
*ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
*ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥*

*(ਪੰਨਾ ੧੧੦੮)*

ਸ਼ਬਦਾਰਥ :- ਭਰਿ ਜੋਬਨਿ= ਭਰ ਜੁਆਨੀ ਦੀ ਅਵਸਥਾ 'ਚ। ਨੀਰਿ= ਜਲ। ਬਰਸ ਰੁਤੇ= ਵਰਖਾ ਰੁੱਤ, ਨਿਸਿ = ਰਾਤ। ਬਾਲੀ= ਬਾਲ ਅਵਸਥਾ ਵਾਲੀ ਅੰਞਾਣ। ਭੁਇਅੰਗਮ= ਸੱਪ। ਸਾਇਰ= ਸਮੁੰਦਰ, ਸਰੋਵਰ, ਤਲਾਬ।

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਭਾਦਰੋਂ ਮਹੀਨੇ ਦੇ ਕੁਦਰਤ ਦ੍ਰਿਸ਼ਾਂ, ਨਜ਼ਾਰਿਆਂ ਅਤੇ ਮਨੁੱਖ ਮਾਤਰ ਨੂੰ ਇਸ ਮਹੀਨੇ ਮਹਿਸੂਸ ਹੁੰਦੀਆਂ ਦੁਸ਼ਵਾਰ ਤੇ ਸਖ਼ਤ ਹਾਲਤਾਂ ਦਾ ਵਰਣਨ ਕਰਦਿਆਂ ਇਨਸਾਨ ਨੂੰ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਭਾਦਰੋਂ ਦੇ ਮਹੀਨੇ ਮੈਂ ਜੀਵ-ਇਸਤਰੀ ਜਵਾਨੀ ਦੀ ਅਵਸਥਾ 'ਚ ਇਸ ਜਵਾਨੀ ਦਾ ਗਰੂਰ ਕਰਨ ਦੀ ਭੁੱਲ ਕਰ ਬੈਠੀ। ਮੈਂ ਜਵਾਨੀ 'ਚ (ਜਦੋਂ ਕਿ ਇਨਸਾਨੀ ਸਰੀਰ 'ਚ ਸ਼ੁਭ ਕਰਮ ਕਰਨ ਵਾਸਤੇ ਲੋੜੀਂਦੀ ਊਰਜਾ, ਸ਼ਕਤੀ ਤੇ ਉਤਸ਼ਾਹ ਇਸ ਰੂਪ 'ਚ ਹੁੰਦੇ ਹਨ ਕਿ ਪ੍ਰਭੂ ਨਾਮ-ਸਿਮਰਨ ਤੇ ਪਰਉਪਕਾਰੀ ਕਾਰਜ ਸਹਿਜੇ ਹੀ ਕੀਤੇ ਜਾ ਸਕਦੇ ਹਨ) ਸ਼ੁਭ ਕਰਮ ਪ੍ਰਭੂ ਨਾਮ-ਸਿਮਰਨ ਨਾ ਕਰਨ ਕਰਕੇ ਪਛਤਾਵਾ ਕਰਦੀ ਹਾਂ। ਭਾਦਰੋਂ ਦੇ ਮਹੀਨੇ ਵਰਖਾ ਦਾ ਪਾਣੀ ਟੋਇਆਂ-ਟੋਭਿਆਂ ਆਦਿ 'ਚ ਭਰਿਆ ਐਸਾ ਨਜ਼ਾਰਾ ਦਿਖਾਉਂਦਾ ਹੈ ਜਿਸ ਦਾ ਕਿ ਰੰਗ ਮਾਣਿਆ ਜਾ ਸਕਦਾ ਹੈ, ਮੈਂ ਆਪਣੀ ਜਵਾਨੀ ਦੇ ਹੀ ਗਰੂਰ 'ਚ ਇਸ ਨਜ਼ਾਰੇ ਦਾ ਰੰਗ ਨਹੀਂ ਮਾਣ ਸਕਦੀ।

ਭਾਦਰੋਂ ਮਹੀਨੇ ਦੀ ਕਾਲੀ ਰਾਤ 'ਚ ਮੀਂਹ ਵਰ੍ਹਦਾ ਹੈ। ਡੱਡੂ 'ਗੁੜੈਂ ਗੁੜੈਂ' ਕਰਦੇ ਹਨ। ਮੋਰ ਭੀ ਕੂਕਦੇ ਹਨ। ਇਹ ਵੀ ਸੁਖਦਾਇਕ ਹੁਲਾਰਾ ਦੇ ਸਕਦੇ ਹਨ। ਪਰ ਪਤੀ ਪਰਮਾਤਮਾ ਤੋਂ ਵਿਛੁੰਨੀ ਅੰਞਾਣ ਜੀਵ ਇਸਤਰੀ ਇਸ ਸੁਖ, ਇਸ ਹੁਲਾਰੇ ਤੋਂ ਵੀ ਮਹਿਰੂਮ ਰਹਿੰਦੀ ਹੈ। ਪਪੀਹਾ ਵੀ ਵਰਖਾ ਰੁੱਤ ਦੀ ਮੌਜ ਹੋ ਜਾਣ ਕਰਕੇ 'ਪ੍ਰਿਉ ਪ੍ਰਿਉ' ਪਿਆ ਕਰਦਾ ਹੈ ਪਰ ਮੈਨੂੰ ਪ੍ਰਭੂ ਪਿਆਰੇ ਤੋਂ ਵਿੱਛੜੀ ਜੀਵ-

ਇਸਤਰੀ ਨੂੰ ਸੁਖ ਕਿੱਥੇ? ਕਹਿਣ ਤੋਂ ਭਾਵ ਭਾਦਰੋਂ ਮਹੀਨੇ ਦੇ ਸੁਖਾਵੇਂ ਤੇ ਅਨੁਕੂਲ ਕੁਦਰਤੀ ਰੰਗ, ਰਾਗ ਤੇ ਦ੍ਰਿਸ਼ ਵੀ ਪਿਆਰੇ ਮਾਲਕ ਦੀ ਯਾਦ ਨੂੰ ਭੁਲਾ ਦੇਣ ਵਾਲੀ ਤੇ ਸੰਸਾਰਕ ਕਾਰ-ਵਿਹਾਰਾਂ 'ਚ ਖਚਿਤ ਹੋ ਜਾਣ ਵਾਲੀ ਜੀਵ-ਇਸਤਰੀ ਵਾਸਤੇ ਸੁਖਦਾਇਕ ਅਨੁਭਵ ਨਹੀਂ ਹੋ ਸਕਦੇ। ਭਾਦਰੋਂ ਦੇ ਮਹੀਨੇ ਜਦਕਿ ਪੰਜਾਬ ਦੇ ਦਿਹਾਤੀ ਖੇਤਰ 'ਚ ਛੱਪੜ, ਤਲਾਅ ਤੇ ਹੋਰ ਜਲ ਇਕੱਤਰ ਹੋਣ ਵਾਲੇ ਸ੍ਰੋਤ ਪਾਣੀ ਨਾਲ ਉਛਲ-ਉਛਲ ਪੈਂਦੇ ਹਨ ਮੈਂ ਪਿਆਰੇ ਦੀ ਯਾਦ ਨੂੰ ਭੁੱਲ ਚੁਕੀ ਜੀਵ-ਇਸਤਰੀ ਬਾਹਰਮੁਖੀ ਜਗਤ ਦੀ ਮਾਇਆ ਤੇ ਪਦਾਰਥਾਂ 'ਚ ਖਚਿਤ ਹੋ ਕੇ ਦੁੱਖ ਉਠਾ ਰਹੀ ਹਾਂ। ਮੈਂ ਆਤਮਿਕ ਅਨੰਦ ਤੋਂ ਵਾਂਝੀ ਹਾਂ। ਐਸੀ ਸਥਿਤੀ 'ਚ ਭੁੱਲੀ-ਭਟਕੀ ਜੀਵ-ਇਸਤਰੀ ਨੂੰ ਸੁਮਾਰਗ ਦੀ ਦੱਸ ਪਾਉਂਦੇ ਹੋਏ ਗੁਰੂ ਪਾਤਸ਼ਾਹ ਜੀ ਬਖ਼ਸ਼ਿਸ਼ ਕਰਦੇ ਹੋਏ ਆਪਣੇ ਸੱਚੇ ਗੁਰੂ ਤੋਂ ਪੁੱਛ ਕੇ ਚੱਲਣ ਤੇ ਜਿੱਧਰ ਉਹ ਗੁਰੂ ਚਲਾਏ ਉਧਰ ਹੀ ਚੱਲਣ ਦਾ ਨਿਰਣਾ ਉਸ ਦੇ ਕੰਨੀ ਬੰਨ੍ਹਦੇ ਹਨ।



## ਸੋਧ

ਜੁਲਾਈ ੨੦੧੩ ਦੇ ਗੁਰਮਤਿ ਪ੍ਰਕਾਸ਼ ਵਿਚ ਸਫਾ ੬੨ 'ਤੇ ਪ੍ਰਕਾਸ਼ਿਤ ਲੇਖ 'ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਬਾਬਾ ਗੋਪਾਲ ਸਿੰਘ ਜੀ ਸੋਹੀਆਂ' ਦਾ ਪਿੰਡ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਪਾਇਲ ਮਲੌਦ-ਮਲੇਰਕੋਟਲਾ ਸੜਕ ਤੋਂ ਇੱਕ ਕਿਲੋਮੀਟਰ ਦੀ ਦੂਰੀ ਦੀ ਬਜਾਏ ਸੋਹੀਆਂ ਪਿੰਡ ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਵਿਚ ਲੁਧਿਆਣਾ-ਫਿਰੋਜ਼ਪੁਰ ਸੜਕ ਤੋਂ ਚਾਰ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਰੇਲਵੇ ਸਟੇਸ਼ਨ ਜਗਰਾਉਂ ਇਸ ਪਿੰਡ ਤੋਂ ਪੰਜ ਕਿਲੋਮੀਟਰ ਦੂਰ ਹੈ, ਪੜਿਆ ਜਾਵੇ। -ਸੰਪਾਦਕ

ਸੰਪਾਦਕੀ

# ਅਜ਼ਾਦੀ ਲਈ ਸਿੱਖਾਂ ਦਾ ਬਲੀਦਾਨ ਤੇ ਯੋਗਦਾਨ

੧੫ ਅਗਸਤ, ੧੯੪੭ ਦਾ ਦਿਨ ਦੇਸ਼ ਦਾ ਸੁਤੰਤਰਤਾ ਦਿਵਸ ਹੈ। ਸੁਤੰਤਰਤਾ ਮੂਲ ਮਨੁੱਖੀ ਇੱਛਾ ਹੈ। ਇਹ ਚਾਹ ਸਾਰੀ ਕਾਇਨਾਤ ਦੇ ਰਚਨਹਾਰੇ ਅਕਾਲ ਪੁਰਖ ਨੇ ਉਸ ਦੇ ਅੰਦਰ ਆਪ ਹੀ ਪੈਦਾ ਕੀਤੀ ਹੋਈ ਹੈ। ਦਰਿਆਵਾਂ ਦੇ ਅਮੋੜ ਵਹਿਣ, ਪਹਾੜਾਂ ਦੇ ਝਰਨਿਆਂ ਤੇ ਚਸ਼ਮਿਆਂ ਦੇ ਵਹਾਉ, ਹਵਾਵਾਂ, ਹਨੇਰੀਆਂ ਤੇ ਤੂਫ਼ਾਨਾਂ ਦੇ ਵੇਗ ਇਹੋ ਸੰਕੇਤ ਦਿੰਦੇ ਜਾਪਦੇ ਹਨ ਕਿ ਬੇਪਰਵਾਹ ਕਾਦਰ ਨੇ ਆਪਣੀ ਕੁਦਰਤ ਵੀ ਬੰਧਨਾਂ ਤੋਂ ਮੁਕਤ ਅਜ਼ਾਦ ਬਣਾਈ ਹੈ। ਰੁੱਖ, ਬੂਟੇ, ਵੇਲਾਂ ਅਤੇ ਜੀਵ-ਜੰਤੂ ਤੇ ਪੰਛੀ ਆਪਣੀ ਅਜ਼ਾਦ ਜੀਵਨ ਰੌਂ ਤੇ ਲਹਿਰ ਦਾ ਅਹਿਸਾਸ ਕਰਵਾਉਂਦੇ ਹਨ। ਕੁਦਰਤ ਦੇ ਅਟੁੱਟ ਹਿੱਸੇ ਵਜੋਂ ਮਨੁੱਖ ਵੀ ਆਪਣੇ ਮੁੱਢਲੇ ਦੌਰ ਵਿਚ ਅਜ਼ਾਦ ਰੂਪ 'ਚ ਵਿਚਰਦਾ ਰਿਹਾ। ਪਰ ਇਕ ਮੋੜ 'ਤੇ ਆ ਕੇ ਆਪਣੀ ਹਉਂ ਦੀ ਮਾਰੂ ਪਕੜ-ਜਕੜ ਕਾਰਨ ਮਨੁੱਖ ਨੇ ਮਨ ਅੰਦਰ ਕਈ ਤਰ੍ਹਾਂ ਦੀਆਂ ਬੁਰਾਈਆਂ ਪੈਦਾ ਕਰ ਲਈਆਂ। ਅਕਾਲ ਪੁਰਖ ਵੱਲੋਂ ਅਜ਼ਾਦ ਸਿਰਜਿਆ ਮਨੁੱਖ ਪਦਾਰਥਕ, ਆਰਥਿਕ, ਸਮਾਜਿਕ, ਅਤੇ ਰਾਜਸੀ ਆਦਿ ਦੇ ਪ੍ਰਭਾਵ ਅਧੀਨ ਪ੍ਰਮੁੱਖ ਰੂਪ ਵਿਚ ਦੋ ਵਰਗਾਂ ਵਿਚ ਵੰਡਿਆ ਗਿਆ। ਇਕ ਵਰਗ ਗ਼ੁਲਾਮ ਬਣਾਉਣ ਵਾਲਾ ਅਤੇ ਦੂਜਾ ਗ਼ੁਲਾਮੀ ਸਹਿਣ ਵਾਲਾ। ਤਾਕਤਵਰ ਮਨੁੱਖ ਨੇ ਬੇਵੱਸ ਤੇ ਲਾਚਾਰ ਮਨੁੱਖਾਂ ਨੂੰ ਗ਼ੁਲਾਮ ਬਣਾਉਣ ਦਾ 'ਅਧਿਕਾਰ' ਬਣਾ ਲਿਆ।

ਗ਼ੁਲਾਮ ਪ੍ਰਥਾ ਜਿਹੀ ਘੋਰ ਅਣਮਨੁੱਖੀ ਲਾਹਨਤ ਸਦੀਆਂ ਤਕ ਅਫਰੀਕਾ ਅਤੇ ਏਸ਼ੀਆ ਮਹਾਂਦੀਪਾਂ ਦੇ ਬਹੁਤੇ ਹਿੱਸਿਆਂ ਵਿਚ ਸਵੀਕ੍ਰਿਤ ਸਮਾਜਿਕ ਪਰੰਪਰਾ ਦੇ ਰੂਪ 'ਚ ਜਾਰੀ ਰਹੀ ਹੈ। ਭਾਰਤ ਵਿਚ ਗ਼ੁਲਾਮੀ ਦਾ ਮੁੱਢ ਉਸ ਸਮੇਂ ਬੱਝਾ ਜਦੋਂ ਸਮਾਜ ਨੂੰ ਚਾਰ ਵਰਣਾਂ ਵਿਚ ਵੰਡਿਆ ਗਿਆ ਸੀ। ਸਿੱਟੇ ਵਜੋਂ ਭਾਰਤ ਵਾਸੀਆਂ ਨੇ ਵੀ ਹਜ਼ਾਰਾਂ ਵਰ੍ਹੇ ਸਮਾਜਿਕ, ਆਰਥਿਕ, ਸੱਭਿਆਚਾਰਕ ਤੇ ਧਾਰਮਿਕ ਗ਼ੁਲਾਮੀ ਆਪਣੇ ਪਿੰਡੇ 'ਤੇ ਹੰਡਾਈ। ਇਤਿਹਾਸਿਕ ਪਿਛੋਕੜ 'ਤੇ ਨਜ਼ਰ ਮਾਰਦਿਆਂ ਇਹ ਭਲੀ ਭਾਂਤੀ ਨਜ਼ਰ ਆ ਜਾਂਦਾ ਹੈ ਕਿ ਭਾਰਤ ਵਿਚ ਚੌਥੇ ਵਰਗ 'ਸ਼ੂਦਰ' ਦੀ ਹਾਲਤ ਇੰਨੀ ਬੁਰੀ ਸੀ ਕਿ ਉਹ ਬਾਕੀ ਦੇ ਤਿੰਨ ਵਰਗਾਂ ਦਾ ਗ਼ੁਲਾਮ ਮਾਤਰ ਹੀ ਸੀ। ਭਾਰਤ ਵਾਸੀਆਂ ਦੀ ਇਸੇ ਅੰਦਰਲੀ ਗ਼ੁਲਾਮੀ ਨੇ ਵਿਦੇਸ਼ੀ ਹਮਲਾਵਰਾਂ ਨੂੰ ਭਾਰਤ 'ਤੇ ਕਬਜ਼ਾ ਕਰਨ ਵਿਚ ਕੋਈ ਔਖ ਨਾ ਆਉਣ ਦਿੱਤੀ। ਇਕ-ਦੂਜੇ ਵਰਗ ਨੂੰ ਗ਼ੁਲਾਮ ਬਣਾਉਂਦੇ ਸਾਰੇ ਭਾਰਤ ਵਾਸੀ ਹੀ ਵਿਦੇਸ਼ੀ ਗ਼ੁਲਾਮੀ ਦੇ ਹਨ੍ਹੇਰੇ ਖੂਹ ਵਿਚ ਜਾ ਡਿੱਗੇ। ਵਿਦੇਸ਼ੀ ਹਾਕਮਾਂ ਨੇ ਪਹਿਲਾਂ ਹਮਲਾਵਰ ਬਣ ਕੇ ਭਾਰਤ ਵਾਸੀਆਂ ਨੂੰ ਬੜੀ ਬੇਕਿਰਕੀ ਨਾਲ ਮਾਰਿਆ, ਉਜਾੜਿਆ, ਲੁੱਟਿਆ ਤੇ ਕੁੱਟਿਆ। ਉਹ ਇੱਥੋਂ ਅਥਾਹ ਦੌਲਤ ਲੁੱਟ ਕੇ ਆਪਣੇ ਦੇਸ਼ ਲੈ ਜਾਂਦੇ। ਬਹੁ-

*ਬੇਟੀਆਂ ਨੂੰ ਆਪਣੇ ਦੇਸ਼ ਵਿਚ ਮੰਡੀ ਲਾ ਕੇ ਵੇਚਦੇ। ਭਾਰਤ ਵਾਸੀਆਂ ਨੇ ਇਨ੍ਹਾਂ ਵਿਦੇਸ਼ੀ ਹਾਕਮਾਂ ਦੀ ਗ਼ੁਲਾਮੀ ਨੂੰ ਆਪਣੀ ਤਕਦੀਰ ਹੀ ਮੰਨ ਲਿਆ। ਹੌਲੀ-ਹੌਲੀ ਗ਼ੁਲਾਮੀ ਦੇ ਜੂਲ਼ੇ ਵਿਚ ਜਕੜੇ ਇਨ੍ਹਾਂ ਭਾਰਤ ਵਾਸੀਆਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ। ਸਖਤੀਆਂ ਦਾ ਦੌਰ ਹੋਰ ਤੇਜ਼ ਹੁੰਦਾ ਗਿਆ। ਇਨ੍ਹਾਂ ਨੂੰ ਮੂਲ ਮਨੁੱਖੀ ਹੱਕਾਂ ਤੋਂ ਲੱਗਭਗ ਵਾਂਝਾ ਹੀ ਕਰ ਦਿੱਤਾ ਗਿਆ। ਇਨ੍ਹਾਂ ਦੇ ਇੱਜ਼ਤ ਨਾਲ ਜੀਊਣ ਦੇ ਸਾਰੇ ਹੱਕ ਖੋਹ ਲਏ ਗਏ। ਭਾਰਤ ਵਾਸੀਆਂ ਦੇ ਸਿਰਾਂ 'ਤੇ ਪਗੜੀ ਬੰਨ੍ਹਣ, ਪਾਲਕੀ ਵਿਚ ਅਤੇ ਘੋੜੇ 'ਤੇ ਬੈਠਣ ਆਦਿ ਤਕ 'ਤੇ ਪਾਬੰਦੀ ਲਗਾ ਦਿੱਤੀ ਗਈ। ਇੱਥੋਂ ਤਕ ਕਿ ਇਨ੍ਹਾਂ ਨੂੰ ਆਪਣਾ ਧਰਮ ਨਿਭਾਉਣ ਲਈ ਵੀ ਕਈ ਤਰ੍ਹਾਂ ਦੇ ਟੈਕਸ (ਜਜ਼ੀਆ) ਅਦਾ ਕਰਨੇ ਪੈਂਦੇ।*

*ਸ੍ਰੀ ਗੁਰੂ ਨਾਨਕ ਪਾਤਸ਼ਾਹ ਵੱਲੋਂ ਹੱਕ-ਸੱਚ ਦੀ ਸਥਾਪਤੀ ਹਿਤ ਕੀਤੀਆਂ ਲੰਮੇਰੀਆਂ ਪ੍ਰਚਾਰ-ਯਾਤਰਾਵਾਂ ਦੌਰਾਨ ਇਸ ਸਮਾਜਿਕ ਬੁਰਾਈ ਖ਼ਿਲਾਫ਼ ਜੱਦੋ-ਜਹਿਦ ਕਰਨ ਦੇ ਸੰਕੇਤ ਮਿਲਦੇ ਹਨ। ਗ਼ੁਲਾਮ ਪ੍ਰਥਾ ਦੀ ਲਾਹਨਤ ਨੂੰ ਜੜ੍ਹੋਂ ਪੁੱਟਣ ਹਿਤ ਘੋਰ ਸੰਘਰਸ਼ ਕਰਨ ਲਈ ਗੁਰੂ ਸਾਹਿਬ ਨੇ ਮਨੁੱਖ ਨੂੰ ਪ੍ਰੇਰਿਤ ਹੀ ਨਹੀਂ ਕੀਤਾ ਸਗੋਂ ਨਾਲ ਰਹਿ ਕੇ ਸੰਘਰਸ਼ ਵੀ ਕੀਤਾ। ਗੁਰੂ ਸਾਹਿਬਾਨ ਨੂੰ ਹੀ ਸਹੀ ਸੱਚੇ ਰੂਪ ਵਿਚ ਹਿੰਦੋਸਤਾਨੀ ਲੋਕਾਈ ਦੇ ਮੁਕਤੀ-ਦਾਤੇ ਦੇ ਰੂਪ ਵਿਚ ਮੰਨਿਆ ਜਾ ਸਕਦਾ ਹੈ। ਇਸ ਸਚਾਈ ਨੂੰ ਪ੍ਰਸਿੱਧ ਉਰਦੂ ਸ਼ਾਇਰ ਇਕਬਾਲ ਨੇ ਆਪਣੇ ਅੰਦਾਜ਼ ਵਿਚ ਬਿਆਨ ਕੀਤਾ ਹੈ:*

*ਫਿਰ ਉਠੀ ਆਖਿਰ ਸਦਾਅ, ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਯਾ ਖ਼ਾਬ ਸੇ।*

*ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ,ਭਗਤ ਸ਼ੇਖ ਫਰੀਦ ਜੀ ਦੀ ਅਵਾਜ਼ ਨੂੰ ਵੀ ਬੁਲੰਦ ਕੀਤਾ ਅਤੇ ਉਨ੍ਹਾਂ ਦੁਆਰਾ ਸਮਾਜ ਦਾ ਮਾਰਗ-ਦਰਸ਼ਨ ਕਰਨ ਵਾਲੀ ਬਾਣੀ ਨੂੰ ਇਕੱਤਰ ਕਰ ਕੇ ਸਿੱਖਾਂ ਨੂੰ ਸਮਝਾਇਆ ਅਤੇ ਅਗਲੇ ਗੁਰੂ ਸਾਹਿਬਾਨ ਨੂੰ ਵਿਰਾਸਤ ਦੇ ਤੌਰ 'ਤੇ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਾਂਤਮਈ ਢੰਗ ਨਾਲ ਅਜ਼ਾਦੀ ਦੀ ਲੜਾਈ ਲੜਦਿਆਂ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕੀਤਾ। ਉਨ੍ਹਾਂ ਨੇ ਪਹਿਲੇ ਗੁਰੂ ਸਾਹਿਬਾਨ ਵੱਲੋਂ ਰਚੀ ਤੇ ਇਕੱਤਰ ਕੀਤੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਪਾਦਿਤ ਕਰ ਕੇ ਹਰ ਮਨੁੱਖ ਮਾਤਰ ਨੂੰ ਇਸ ਤੋਂ ਗਿਆਨ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ। ਗ਼ੁਲਾਮ ਬਣਾਉਣ ਵਾਲਿਆਂ ਦਾ ਹੱਕ ਪੂਰਨ ਵਾਲੀ ਜ਼ਾਲਮ ਹਕੂਮਤ ਨੇ ਉਨ੍ਹਾਂ ਨੂੰ ਅੱਤ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਜ਼ਾਦੀ ਦੀ ਲੜਾਈ ਨੂੰ ਅੱਗੇ ਤੋਰਦਿਆਂ ਅਧਿਆਤਮਿਕਤਾ ਦੇ ਨਾਲ-ਨਾਲ ਜਨਤਾ ਵਿਚ ਰਾਜਨੀਤਿਕ ਸ਼ਕਤੀ ਪੈਦਾ ਕਰਨ ਲਈ 'ਮੀਰੀ ਪੀਰੀ' ਦਾ ਸਿਧਾਂਤ ਕਾਇਮ ਕੀਤਾ। ਉਨ੍ਹਾਂ ਨੇ ਸਮੇਂ ਦੀ ਜ਼ਾਲਮ ਸਰਕਾਰ ਨਾਲ ਟੱਕਰ ਲੈਂਦਿਆਂ ਅਨੇਕਾਂ ਲੜਾਈਆਂ ਲੜੀਆਂ। ਇਨ੍ਹਾਂ ਸਾਰੀਆਂ ਲੜਾਈਆਂ ਵਿਚ ਲੋਕਾਈ ਨੂੰ ਆਪਣੀ ਅਜ਼ਾਦ ਹਸਤੀ ਦੀ*

ਹੋਂਦ ਦਾ ਅਹਿਸਾਸ ਕਰਵਾਉਣਾ ਵੀ ਸੀ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਤਕ ਹਾਲਾਤ ਅਜਿਹੇ ਹੋ ਗਏ ਸਨ ਕਿ ਹਰ ਕਿਸੇ ਨੂੰ ਧਰਮ ਬਦਲਣ ਲਈ ਮਜ਼ਬੂਰ ਕੀਤਾ ਜਾਣ ਲੱਗ ਪਿਆ। ਇਸ ਧੱਕੇਸ਼ਾਹੀ ਵਿਰੁੱਧ ਅਜ਼ਾਦੀ ਦੀ ਲੜਾਈ ਲੜਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਸਿੱਖਾਂ ਸਮੇਤ ਸ਼ਹਾਦਤ ਦੇਣੀ ਪਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ ਪੰਥ' ਦੀ ਸਾਜਨਾ ਕਰ ਕੇ ਅਜ਼ਾਦੀ ਦੀ ਲੜਾਈ ਨੂੰ ਹੋਰ ਮਜ਼ਬੂਤ ਕੀਤਾ। ਖਾਲਸੇ ਨੇ ਹਰ ਜ਼ੁਲਮ ਦਾ ਡਟ ਕੇ ਮੁਕਾਬਲਾ ਕੀਤਾ।

ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਸਦਕਾ ਹੀ ਪੰਜਾਬੀਆਂ ਨੂੰ ਸੁਤੰਤਰਤਾ ਦਾ ਕੁਝ ਕੁ ਹੁਲਾਰਾ ਬਾਬਾ ਬੰਦਾ ਸਿੰਘ ਬਹਾਦਰ ਅਤੇ ੧੨ ਸਿੱਖ ਮਿਸਲਾਂ ਦੇ ਸਰਬ-ਸਾਂਝੇ ਖਾਲਸਾਈ ਰਾਜ ਦੌਰਾਨ ਮਿਲਿਆ ਸੀ ਜਿਸ ਦਾ ਮੁੱਖ ਆਧਾਰ ਸ੍ਰੀ ਗੁਰੂ ਨਾਨਕ ਪਾਤਸ਼ਾਹ ਦੁਆਰਾ ਬਖ਼ਸ਼ਿਆ ਗੁਰਮਤਿ ਫ਼ਲਸਫ਼ਾ ਹੀ ਸੀ। ਸਿੱਖਾਂ ਨੇ ਦੋ ਘੱਲੂਘਾਰੇ ਆਪਣੇ ਪਿੰਡੇ 'ਤੇ ਹੰਢਾ ਕੇ ਅਤੇ ਅਠਾਰ੍ਹਵੀਂ ਸਦੀ ਦਾ ਲੰਬਾ ਸਮਾਂ ਮੁ਼ਗਲਾਂ ਅਤੇ ਅਫ਼ਗਾਨਾਂ ਦੇ ਸਿੱਖ ਨਸਲਕੁਸ਼ੀ ਦੇ ਹਮਲਿਆਂ ਤੋਂ ਬਚਾਅ ਕਰਨ ਲਈ ਜੰਗਲਾਂ ਤੇ ਰੇਗਿਸਤਾਨਾਂ ਵਿਚ ਗੁਜ਼ਾਰ ਕੇ ਵੀ ਆਪਣੀ ਅਜ਼ਾਦੀ ਅਤੇ ਦੇਸ਼-ਕੌਮ ਦੀ ਅਜ਼ਾਦੀ ਦਾ ਸੁਪਨਾ ਪਾਲੀ ਰੱਖਿਆ ਸੀ। ਓੜਕ ਨੂੰ ਸਿੱਖ ਮਿਸਲਾਂ ਦੇ ਰਾਜ ਅਤੇ ਫਿਰ ਮਹਾਰਾਜਾ ਰਣਜੀਤ ਸਿੰਘ ਦਾ ਖਾਲਸਾ ਰਾਜ ਕਾਇਮ ਹੋਇਆ ਜਿਸ ਵਿਚ ਹਿੰਦੋਸਤਾਨੀ ਲੋਕਾਈ ਦੇ ਇਕ ਵੱਡੇ ਹਿੱਸੇ ਨੇ ਅਜ਼ਾਦ ਫਿਜ਼ਾ ਵਿਚ ਸਾਹ ਲੈਣ ਦਾ ਅਨੰਦਮਈ ਅਨੁਭਵ ਹਾਸਲ ਕੀਤਾ ਸੀ। ਮੁ਼ਗਲਾਂ ਮਗਰੋਂ ਭਾਰਤ ਦੀ ਅਜ਼ਾਦੀ ਖੋਹਣ ਵਾਲੇ ਦੁਨੀਆ ਦੇ ਸਭ ਤੋਂ ਵੱਧ ਸ਼ਾਤਰ ਸਮਝੇ ਜਾਂਦੇ ਅੰਗਰੇਜ਼ ਸਨ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਪੰਜਾਬ ਦੇ ਬਾਸ਼ਿੰਦਿਆਂ ਨੇ ਬਾਕੀ ਦੇਸ਼ਵਾਸੀਆਂ ਦੀ ਨਿਸਬਤਨ ਕਾਫੀ ਘੱਟ ਸਮਾਂ ਗ਼ੁਲਾਮੀ ਸਹਿਣ ਕੀਤੀ ਹੈ। ਸ਼ੇਰ-ਏ-ਪੰਜਾਬ ਦੇ ਜੀਂਦੇ ਜੀਅ ਅੰਗਰੇਜ਼, ਪੰਜਾਬ ਨੂੰ ਕੈਰੀ ਅੱਖ ਨਾਲ ਤੱਕਣ ਦੀ ਜ਼ੁਰਅੱਤ ਨਾ ਕਰ ਸਕੇ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਹੀ ਅੰਗਰੇਜ਼ ਪੰਜਾਬ ਦੀ ਰਾਜਗੱਦੀ 'ਤੇ ਕਾਬਜ਼ ਹੋ ਸਕੇ।

ਅੰਗਰੇਜ਼ਾਂ ਵਿਰੁੱਧ ਅਜ਼ਾਦੀ ਦੇ ਸੰਘਰਸ਼ ਨੂੰ ਵਿੱਢਣ ਵਿਚ ਸਿੱਖਾਂ ਦਾ ਹਿੱਸਾ ਬੜਾ ਭਰਪੂਰ ਅਤੇ ਯਾਦਗਾਰੀ ਹੈ। ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਵੱਲੋਂ ਸੰਚਾਰਤ ਅਜ਼ਾਦੀ ਨਾਲ ਜੀਣ-ਥੀਣ ਦੀ ਉਮੰਗ ਨੂੰ ਲੈ ਕੇ ਸਮੂਹ ਪੰਜਾਬੀਆਂ ਅਤੇ ਖਾਸ ਕਰਕੇ ਗੁਰੂ ਨਾਨਕ-ਨਾਮ-ਲੇਵਾ ਸਿੱਖਾਂ ਨੇ ਜੋ ਖਾਸ ਹਿੱਸਾ ਪਾਇਆ ਉਹ ਅਜ਼ਾਦੀ ਦੇ ਕੌਮੀ ਸੰਘਰਸ਼ ਦੇ ਇਤਿਹਾਸ ਦਾ ਇਕ ਅਨਿੱਖੜ ਤੇ ਮਹੱਤਵਪੂਰਨ ਹਿੱਸਾ ਹੈ ਜਿਸ ਨੂੰ ਉਸ ਸਮੇਂ ਦੇ ਕੌਮੀ ਆਗੂਆਂ ਵੱਲੋਂ ਆਪਣੇ ਲਿਖਤੀ ਅਤੇ ਜ਼ਬਾਨੀ ਬਿਆਨਾਂ ਰਾਹੀਂ ਸਲਾਹਿਆ ਗਿਆ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਮਹਾਰਾਣੀ ਜਿੰਦਾਂ, ਭਾਈ ਮਹਿਰਾਜ ਸਿੰਘ ਅਤੇ ਮਹਾਰਾਜਾ ਦਲੀਪ ਸਿੰਘ, ਭਾਈ ਰਾਮ ਸਿੰਘ ਦੀ ਅਗਵਾਈ ਵਿਚ ਸਿੱਖ ਕੂਕਿਆਂ ਨੇ ਅਜ਼ਾਦੀ ਦੀ ਪ੍ਰਾਪਤੀ ਲਈ ਅਣਗਿਣਤ ਬਹੁਪੱਖੀ ਕੁਰਬਾਨੀਆਂ

ਕੀਤੀਆਂ ਅਤੇ ਸ਼ਹੀਦੀਆਂ ਤਕ ਵੀ ਪ੍ਰਾਪਤ ਕੀਤੀਆਂ। ਸਿੱਖ ਕੂਕਾ ਲਹਿਰ ਅੰਗਰੇਜ਼ੀ ਸਾਮਰਾਜ ਦੇ ਖ਼ਿਲਾਫ਼ ਇਕ ਬੜੀ ਵਿਆਪਕ ਨਾ-ਮਿਲਵਰਤਨ ਲਹਿਰ ਵੀ ਚਲਾਈ, ਜੋ ਇਸ ਸੰਘਰਸ਼ ਦੇ ਸਿਖਰ 'ਤੇ ਪਹੁੰਚਣ ਸਮੇਂ ਦੇ ਅਜ਼ਾਦੀ-ਘੁਲਾਟੀਆਂ ਵਾਸਤੇ ਇਕ ਵੱਡਾ ਪ੍ਰੇਰਨਾ-ਸ੍ਰੋਤ ਬਣੀ। ਇਸ ਦੇ ਇਲਾਵਾ ਪੰਜਾਬ ਵਿਚ ਚੱਲੇ ਕਿਸਾਨ ਅੰਦੋਲਨ, ਵਿਦੇਸ਼ ਅਤੇ ਦੇਸ਼ ਦੀ ਧਰਤੀ 'ਤੇ ਚੱਲੀ ਗ਼ਦਰ ਲਹਿਰ, ਬੱਬਰ ਅਕਾਲੀ ਲਹਿਰ ਜਿਹੀਆਂ ਲਹਿਰਾਂ ਵਿਚ ਸਿੱਖਾਂ ਦਾ ਹਿੱਸਾ ਭਰਪੂਰ ਤੇ ਵੱਧ ਯਾਦਗਾਰੀ ਹੈ। ਸਿੱਖਾਂ ਨੇ ਆਪਣੇ ਧਰਮ ਵਿਚ ਨਜਾਇਜ਼ ਬਾਹਰੀ ਦਖ਼ਲਅੰਦਾਜ਼ੀ ਖ਼ਤਮ ਕਰਨ/ਕਰਾਉਣ ਅਤੇ ਅੰਗਰੇਜ਼ੀ ਸਾਮਰਾਜ ਦੀ ਪੁਸ਼ਤਪਨਾਹੀ ਵਿਚ ਪਵਿੱਤਰ ਗੁਰਦੁਆਰਾ ਸਾਹਿਬਾਨ 'ਤੇ ਕਾਬਜ਼ ਮਹੰਤਸ਼ਾਹੀ ਤੋਂ ਇਨ੍ਹਾਂ ਨੂੰ ਮੁਕਤ ਕਰਾਉਣ ਵਾਸਤੇ ਜਿੰਨੇ ਵੀ ਮੋਰਚੇ ਲਾਏ ਉਨ੍ਹਾਂ ਵਿਚ ਉਨ੍ਹਾਂ ਨੂੰ ਅੰਗਰੇਜ਼ੀ ਹਾਕਮਾਂ ਦੇ ਵਿਰੁੱਧ ਪ੍ਰਤੱਖ ਅਤੇ ਅਪ੍ਰਤੱਖ ਦੋਨਾਂ ਤਰ੍ਹਾਂ ਨਾਲ ਜੂਝਣਾ ਪਿਆ। ਸ੍ਰੀ ਨਨਕਾਣਾ ਸਾਹਿਬ, ਸ੍ਰੀ ਪੰਜਾ ਸਾਹਿਬ, ਗੁਰੂ ਕੇ ਬਾਗ, ਗੁਰਦੁਆਰਾ ਗੰਗਸਰ ਜੈਤੋ ਆਦਿ ਦੇ ਸਾਕਿਆਂ ਨੇ ਕੌਮੀ ਅਜ਼ਾਦੀ ਦੇ ਸੰਘਰਸ਼ 'ਚ ਨਵੀਂ ਜਾਨ ਪਾਈ ਤੇ ਭਰਪੂਰ ਰਵਾਨੀ ਲਿਆਂਦੀ। ਸਾਨੂੰ ਆਪਣੇ ਬਹਾਦਰ ਸੂਰਬੀਰ ਯੋਧਿਆਂ ਪ੍ਰਤੀ ਧੰਨਵਾਦੀ ਹੋਣਾ ਚਾਹੀਦਾ ਹੈ ਜਿਨ੍ਹਾਂ ਦੀਆਂ ਮਹਾਨ ਕੁਰਬਾਨੀਆਂ ਸਦਕਾ ਅੱਜ ਅਸੀਂ ਅਜ਼ਾਦ ਅਖਵਾਉਂਦੇ ਹਾਂ। ਜ਼ਲ੍ਹਿਆਂ ਵਾਲੇ ਬਾਗ ਦੇ ਵੱਡੇ ਗੋਲੀ ਕਾਂਡ ਸਮੇਂ ਵੀ ਸਿੱਖਾਂ ਦੀ ਗਿਣਤੀ ਦੂਜਿਆਂ ਨਾਲੋਂ ਤੁਲਨਾਤਮਿਕ ਰੂਪ 'ਚ ਵਧੇਰੇ ਸੀ।

੧੫ ਅਗਸਤ, ੧੯੪੭ ਨੂੰ ਭਾਰਤ ਅਜ਼ਾਦ ਹੋ ਗਿਆ। ਅਜ਼ਾਦੀ ਦੀ ਕੀਮਤ ਇੱਥੇ ਵੀ ਪੰਜਾਬੀਆਂ ਖਾਸ ਕਰਕੇ ਸਿੱਖਾਂ ਨੂੰ ਹੀ ਆਪਣੀਆਂ ਜਾਨਾਂ ਵਾਰ ਕੇ ਤਾਰਨੀ ਪਈ। ਦੇਸ਼ ਨੂੰ ਦੋ ਹਿੱਸਿਆਂ ਵਿਚ ਇਸ ਤਰ੍ਹਾਂ ਵੰਡਿਆ ਗਿਆ ਜਿਸ ਵਿਚ ਸਭ ਤੋਂ ਵੱਧ ਨੁਕਸਾਨ ਸਿੱਖਾਂ ਦਾ ਹੀ ਹੋਣਾ ਸੀ। ਦੇਸ਼-ਵੰਡ ਵਕਤ ਅਥਾਹ ਨੁਕਸਾਨ ਕਰਵਾ ਕੇ ਵੀ ਗੁਰੂ ਕੇ ਸਿੱਖਾਂ ਨੇ ਆਪਣਾ ਸੰਬੰਧ ਭਾਰਤ ਰਾਜ ਨਾਲ ਜੋੜਨਾ ਸਵੀਕਾਰਿਆ। ਜਦੋਂ ੧੫ ਅਗਸਤ ੧੯੪੭ ਈ: ਨੂੰ ਸਾਰਾ ਦੇਸ਼ ਅਜ਼ਾਦੀ ਦਾ ਜਸ਼ਨ ਮਨਾ ਰਿਹਾ ਸੀ ਉਸ ਸਮੇਂ ਪੰਜਾਬ ਵਾਸੀ ਆਪਣੇ ਜਾਨੋਂ ਪਿਆਰੇ ਪੰਜਾਬ ਦੇ ਹੋਏ ਟੋਟਿਆਂ ਦਾ ਦੁੱਖ ਨੰਗੇ ਪਿੰਡੇ ਝੱਲ ਰਹੇ ਸਨ। ਉਨ੍ਹਾਂ ਨੂੰ ਜਾਨੋਂ ਪਿਆਰੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਨਾਲੋਂ ਵਿਛੋੜਿਆ ਜਾ ਰਿਹਾ ਸੀ। ਉਹ ਕਤਲੋ-ਓ-ਗਾਰਦ ਦਾ ਸ਼ਿਕਾਰ ਹੋ ਕੇ ਆਪਣੇ ਪਰਵਾਰਾਂ ਨਾਲੋਂ ਵਿਛੜ ਰਹੇ ਸਨ। ਘਰੋਂ ਬੇਘਰ ਹੋ ਕੇ ਆਪਣੇ ਪਰਵਾਰਾਂ ਲਈ ਸੁਰੱਖਿਅਤ ਥਾਂਵਾਂ ਲੱਭਦੇ ਫਿਰ ਰਹੇ ਸਨ।

ਅਜ਼ਾਦੀ ਮਗਰੋਂ ਕੁਝ ਸਮਾਂ ਬੀਤਣ 'ਤੇ ਹੀ ਨਵੇਂ ਬਣੇ ਅਖੌਤੀ ਲੋਕਤੰਤਰ ਨਿਜ਼ਾਮ ਵਿਚ ਸਿੱਖਾਂ ਦੀਆਂ ਅਜ਼ਾਦੀ ਦੇ ਸੰਘਰਸ਼ ਵਿਚ ਦਿੱਤੀਆਂ ਕੁਰਬਾਨੀਆਂ ਨੂੰ ਭੁਲਾਉਂਦਿਆਂ ਸਿੱਖਾਂ ਨੂੰ ਦੂਸਰੇ ਦਰਜੇ ਦੇ ਸ਼ਹਿਰੀ ਹੋਣ ਦਾ ਅਹਿਸਾਸ ਕਰਾਉਣ ਦੀ ਅਕ੍ਰਿਤਘਣਤਾ ਵਾਲੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ। ਇਸ ਪ੍ਰਕ੍ਰਿਆ ਅਧੀਨ

ਦਹਾਕਿਆਂ ਤੋਂ ਸਿੱਖ ਪੰਥ ਅਨੇਕਾਂ ਤਰ੍ਹਾਂ ਦਾ ਅਨਿਆਂ ਸਹਿੰਦਾ ਚਲਿਆ ਆ ਰਿਹਾ ਹੈ। ਜਿਹੜੇ ਕੌਮੀ ਆਗੂਆਂ ਨੇ ਸਮੇਂ-ਸਮੇਂ ਸਿੱਖਾਂ ਦੇ ਦੇਸ਼ ਦੀ ਅਜ਼ਾਦੀ ਵਿਚ ਪਾਏ ਅਦੁੱਤੀ ਹਿੱਸੇ ਦੇ ਸੋਹਿਲੇ ਗਾਏ ਉਨ੍ਹਾਂ ਨੇ ਹੀ ਇਨ੍ਹਾਂ ਦੇ ਜਰਾਇਮ-ਪੇਸ਼ਾ ਹੋਣ ਦੇ ਲਿਖਤੀ ਹੁਕਮ ਆਪਣੇ ਵਿਭਾਗਾਂ ਨੂੰ ਜਾਰੀ ਕੀਤੇ। ਹੱਕ-ਸੱਚ ਦੀ ਲੜਾਈ ਲੜਦਿਆਂ ਇਸ ਬਹੁ-ਪ੍ਰਕਾਰੀ ਅਨਿਆਂ ਨੂੰ ਦੂਰ ਕਰਨ ਵਾਸਤੇ ਸਿੱਖ ਪੰਥ ਵੱਲੋਂ ਮੁੱਖ ਤੌਰ 'ਤੇ ਦੇਸ਼ ਦੀ ਮੁੱਖ-ਧਾਰਾ ਨਾਲ ਜੁੜੇ ਰਹਿ ਰੋਸ-ਪ੍ਰਗਟਾਵਾ ਵੀ ਕੀਤਾ ਜਾਂਦਾ ਰਿਹਾ। ਪੰਜਾਬੀਆਂ ਵੱਲੋਂ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਉਠਾਈ ਗਈ ਅਵਾਜ਼ ਨੂੰ ਅੱਤਵਾਦ ਦੀ ਆੜ ਥੱਲੇ ਦਬਾਉਣ ਦੀਆਂ ਕੋਸ਼ਿਸ਼ਾਂ ਵਿਚ ਸਿੱਖਾਂ ਦਾ ਕਤਲ-ਏ-ਆਮ ਕੀਤਾ ਗਿਆ। ਜੂਨ ੧੯੮੪ ਦਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ 'ਤੇ ਫੌਜੀ ਹੱਲਾ, ਕਈ ਹੋਰ ਗੁਰਦੁਆਰਾ ਸਾਹਿਬਾਨ 'ਤੇ ਫੌਜੀ ਕਾਰਵਾਈ ਅਤੇ ਨਵੰਬਰ ੮੪ 'ਚ ਦਿੱਲੀ, ਕਾਨਪੁਰ ਅਤੇ ਹੋਰ ਵੱਡੇ ਸ਼ਹਿਰਾਂ ਵਿਚ ਸਿੱਖ ਨਸਲਕੁਸ਼ੀ ਜਿਹੇ ਘੋਰ ਜ਼ੁਲਮ ਸਿੱਖ ਪੰਥ 'ਤੇ ਢਾਹੇ ਗਏ। ਇਨ੍ਹਾਂ ਗੱਲਾਂ ਦਾ ਖ਼ੁਲਾਸਾ ਹੁਣ ਹੋਣ ਲੱਗ ਪਿਆ ਹੈ। ਕਾਤਲ ਲੋਕਾਂ ਦੇ ਹਿਮਾਇਤੀ ਹੀ ਆਪਣੀ ਜ਼ਮੀਰ ਦੀ ਅਵਾਜ਼ 'ਤੇ ਬੋਲਣੇ ਸ਼ੁਰੂ ਹੋ ਗਏ ਹਨ। ਇਨ੍ਹਾਂ ਵਿੱਚੋਂ ਹੀ ਇਕ ਪੰਜਾਬ ਪੁਲਿਸ ਦੇ ਸਾਬਕਾ ਇੰਸਪੈਕਟਰ ਸੁਰਜੀਤ ਸਿੰਘ ਦਾ ਖੁਲਾਸਾ ਲੂੰ-ਕੰਡੇ ਖੜੇ ਕਰ ਦੇਣ ਵਾਲਾ ਹੈ। ਮਜੀਠਾ ਪੁਲਿਸ ਜ਼ਿਲ੍ਹੇ ਵਿਚ ਤਾਇਨਾਤ ਰਹੇ ਇਸ ਪੁਲਿਸ ਇੰਸਪੈਕਟਰ ਨੇ ਅਫ਼ਸਰਾਂ ਦੇ ਕਹਿਣ 'ਤੇ ਦੋ ਦਰਜਨਾਂ ਤੋਂ ਉੱਪਰ ਸਿੱਖ ਨੌਜਵਾਨਾਂ ਨੂੰ ਝੂਠੇ ਪੁਲਿਸ ਮੁਕਾਬਲੇ ਬਣਾ ਕੇ ਮਾਰਨ ਦੀ ਗੱਲ ਕਬੂਲ ਕੀਤੀ ਹੈ। ਭਾਰਤ ਵਿਚ ਸਰਕਾਰੀ ਸ਼ਹਿ 'ਤੇ ਝੂਠੇ ਮੁਕਾਬਲੇ ਬਣਾ ਕੇ ਬੇਕਸੂਰ ਲੋਕਾਂ ਦਾ ਕਤਲ ਕਰਨ ਵਾਲੇ ਅਨੇਕਾਂ ਹੀ ਸ਼ਰ-ਏ-ਆਮ ਖੁਲ੍ਹੇ ਘੁੰਮ ਰਹੇ ਹਨ ਅਤੇ ਸਰਕਾਰੀ ਸੁਖ-ਸਹੂਲਤਾਂ ਦਾ ਆਨੰਦ ਮਾਣ ਰਹੇ ਹਨ। ਇਨ੍ਹਾਂ ਦੋਸ਼ੀਆਂ ਨੂੰ ਅਜੇ ਤਕ ਸਜ਼ਾਵਾਂ ਨਹੀਂ ਦਿੱਤੀਆਂ ਜਾ ਸਕੀਆਂ। ਇਹ ਇਕ ਸੱਚੀ-ਸੁੱਚੀ ਕੌਮ ਨਾਲ ਇਕ ਬਹੁਤ ਵੱਡਾ ਧੋਖਾ ਤੇ ਵਿਸ਼ਵਾਸਘਾਤ ਹੈ, ਜਿਸ ਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ ਥੋੜ੍ਹੀ ਹੈ।

ਹਰ ਵਰ੍ਹੇ ਅਗਸਤ ਦੇ ਮਹੀਨੇ ਜਦੋਂ ਦੇਸ਼ ਅਜ਼ਾਦੀ ਦੇ ਜਸ਼ਨ ਮਨਾਉਂਦਾ ਹੈ ਤਾਂ ਸੁਹਿਰਦ, ਮਿਹਨਤੀ ਤੇ ਸੱਚੀ ਦੇਸ਼-ਭਗਤੀ ਦੀ ਭਾਵਨਾ ਰੱਖਣ ਵਾਲੀ ਸਿੱਖ ਕੌਮ ਦੀ ਮਾਨਸਿਕਤਾ, ਉਸ ਦੀ ਸੰਵੇਦਨਾ ਪੀੜਤ ਹੋਣੀ ਕੁਦਰਤੀ ਹੈ। ਸਿੱਖਾਂ ਨਾਲ ਜਬਰ-ਜ਼ੁਲਮ ਤੇ ਅਨਿਆਂ ਦਾ ਦੌਰ ਕਦੋਂ ਖ਼ਤਮ ਹੋਵੇਗਾ— ਇਹ ਸਵਾਲ ਹਰੇਕ ਸੰਵੇਦਨਸ਼ੀਲ ਸਿੱਖ ਦੇ ਮਨ-ਮਸਤਕ ਵਿਚ ਪੈਦਾ ਹੋਣਾ ਸੁਭਾਵਿਕ ਹੈ। ਅੰਤ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਐ ਦੇਸ਼ ਦੇ ਸ਼ਾਸਕੋ, ਪ੍ਰਸ਼ਾਸਕੋ! ਦੇਸ਼ ਦੀ ਅਜ਼ਾਦੀ ਵਾਸਤੇ ਸਦੀਆਂ ਦੇ ਵਿਚ ਸਭ ਤੋਂ ਵੱਧ ਕੁਰਬਾਨੀਆਂ ਕਰਨ ਵਾਲੀ ਸਿੱਖ ਕੌਮ ਨੂੰ ਵੀ ਅਜ਼ਾਦ ਫਿਜ਼ਾ ਵਿਚ ਸਾਹ ਲੈਣ ਦਿਓ! ਗੁਰੂ ਸਾਹਿਬਾਨ ਦੀ ਸਾਜੀ-ਨਿਵਾਜੀ ਇਸ ਕੌਮ ਨੂੰ ਦੁਨੀਆ ਦੀ ਕੋਈ ਤਾਕਤ ਵੀ ਅੱਜ ਤਕ ਨਾ ਗ਼ੁਲਾਮ ਰੱਖ ਸਕੀ ਹੈ, ਨਾ ਹੀ ਰੱਖ ਸਕੇਗੀ।■

# ਅਕਲੀ ਕੀਚੈ ਦਾਨੁ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਗ੍ਰਿਹਸਥੀ, ਕਿਰਤੀ, ਭਗਤੀ ਅਤੇ ਸ਼ਕਤੀ ਦੇ ਸੁਮੇਲ ਅਤੇ ਮਾਨਵੀ ਕਦਰਾਂ-ਕੀਮਤਾਂ ਉੱਤੇ ਆਧਾਰਿਤ ਗੁਰਮਤਿ ਵਿਚਾਰਧਾਰਾ ਨੇ ਲੋਕਾਈ ਤੇ ਖਾਸ ਕਰਕੇ ਭਾਰਤੀ ਸਮਾਜ ਨੂੰ ਅਣਗਿਣਤ ਬੰਧਨਾਂ ਵਿੱਚੋਂ ਬੰਦਖਲਾਸ ਕਰਵਾ ਕੇ ਸਹੀ ਮਾਰਗ 'ਤੇ ਤੁਰਨ ਦੀ ਜੁਗਤ ਦੱਸੀ ਹੈ। ਗੁਰਮਤਿ ਸਮੁੱਚੀ ਲੋਕਾਈ ਲਈ ਦੋਹਾਂ ਅਧਿਆਤਮਿਕ ਅਤੇ ਸੰਸਾਰਕ ਜੀਵਨ ਦੀ ਪੂਰੀ ਸਫਲਤਾ ਲਈ ਉੱਚਤਮ ਜੀਵਨ ਜੁਗਤ ਹੈ। ਇਸ ਜੀਵਨ ਜੁਗਤ ਦੀ ਪ੍ਰਮੁੱਖ ਸ਼ਰਤ ਹੈ ਅਕਾਲ ਪੁਰਖ ਦੇ ਹੁਕਮ ਰਜ਼ਾ ਵਿਚ ਚੱਲਣਾ ਅਤੇ ਭਾਣੇ ਨੂੰ ਮਿੱਠਾ ਕਰ ਕੇ ਮੰਨਣਾ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਨੂੰ 'ਜਪੁ' ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ *"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥"* ਦੁਆਰਾ ਸਪੱਸ਼ਟ ਕਰਦੇ ਹਨ। ਗੁਰਮਤਿ ਦਾ ਉਦੇਸ਼ ਮਨੁੱਖ ਨੂੰ ਸਦਾਚਾਰਕ ਜੀਵਨ-ਜਾਚ ਪ੍ਰਦਾਨ ਕਰਨਾ ਅਤੇ ਇਕ ਆਦਰਸ਼ਕ ਮਾਨਵ ਬਣਾਉਣਾ ਹੈ। ਮਨੁੱਖ ਸੰਸਾਰਕ ਜੀਵਨ ਜਿਉਂਦਿਆਂ ਸੰਸਾਰ ਤੋਂ ਨਿਰਲੇਪ ਰਹਿਣ ਅਤੇ ਪਦਾਰਥ ਦੀ ਵਰਤੋਂ ਕਰਦੇ ਹੋਏ ਉਹ ਪਦਾਰਥਵਾਦ ਤੋਂ ਉੱਪਰ ਉੱਠ ਕੇ ਪਦਾਰਥ ਦੇ ਸਿਰਜਣਹਾਰ ਨਾਲ ਸੰਬੰਧ ਪੈਦਾ ਕਰੇ, ਇਹੀ ਗੁਰੂ ਸਾਹਿਬਾਨ ਦਾ ਉਪਦੇਸ਼ ਹੈ। ਮਨੁੱਖ ਭੌਤਿਕ ਜੀਵਨ ਤੋਂ ਉੱਪਰ ਉੱਠ ਕੇ ਅਧਿਆਤਮਿਕ ਜੀਵਨ ਨਾਲ ਕਿਵੇਂ ਜੁੜੇ, ਇਹੀ ਜੀਵਨ ਜੁਗਤ ਗੁਰਬਾਣੀ ਵਿਚ ਦਰਸਾਈ ਗਈ ਹੈ। *"ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥"* ਤਥਾ *"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥"* ਗੁਰੂ ਸਾਹਿਬਾਨ ਦਾ ਨਿੱਜੀ ਜੀਵਨ ਵੀ ਸਦਾ ਲਈ ਇਕ ਰੋਲ-ਮਾਡਲ ਹੈ। ਗੁਰਬਾਣੀ ਦੀ ਸਿੱਖਿਆ ਮਨੁੱਖ ਨੂੰ ਪਦਾਰਥ ਤੋਂ ਪਰਮਾਰਥ ਤਕ ਲਿਜਾ ਕੇ ਅਕਾਲ ਜੋਤ ਨਾਲ ਜੋੜਦੀ ਹੈ, ਸਚਿਆਰਾ ਬਣਾਉਂਦੀ ਹੈ। ਮਨੁੱਖ ਨੂੰ ਨਾਮ ਰੂਪੀ ਅੰਮ੍ਰਿਤ ਦੇ ਰਸ ਨਾਲ ਸਰਸ਼ਾਰ ਕਰ ਕੇ ਅਮਰ ਕਰਦੀ ਹੈ। ਉਸ ਦੇ ਅਗਿਆਨ ਰੂਪੀ ਹਨ੍ਹੇਰੇ ਮਨ ਵਿਚ ਰੱਬੀ ਜੋਤ ਜਗਾ ਕੇ ਉਸ ਦੀ ਅੰਤਰ-ਆਤਮਾ ਨੂੰ ਪਰਮਸਤਿ ਦੀ ਰੋਸ਼ਨੀ ਨਾਲ ਜਗਮਗਾ ਦਿੰਦੀ ਹੈ। *"ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥"* ਗੁਰਮਤਿ ਦੀ ਇਹ ਸੋਝੀ ਮਨੁੱਖਤਾ ਨੂੰ ਜੀਵਨ-ਦਾਨ ਪ੍ਰਦਾਨ ਕਰਦੀ ਹੈ। ਇਹ ਦਾਨ ਸਭ ਤੋਂ ਉੱਤਮ ਦਾਨ ਅਤੇ ਮਨੁੱਖਤਾ ਦੀ ਸਭ ਤੋਂ ਵੱਡੀ ਸੇਵਾ ਹੈ। ਗੁਰੂ ਸਾਹਿਬਾਨ ਨੇ ਆਪਣੇ ਜੀਵਨ ਵਿਚ ਅਨੇਕਾਂ ਗੁਰਸਿੱਖਾਂ ਨੂੰ ਜੀਵਨ-ਦਾਨ ਦਿੱਤਾ। ਇਸ ਉਦੇਸ਼ ਦੀ

*ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੯੧੫੮-੦੫੧੦੦*

ਪੂਰਤੀ ਲਈ ਬਾਣੀ ਦੀ ਰਚਨਾ ਕਰ ਕੇ ਉਨ੍ਹਾਂ ਨੇ ਮਨੁੱਖਤਾ ਉੱਤੇ ਵੱਡਾ ਪਰਉਪਕਾਰ ਕੀਤਾ ਹੈ:

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥* (ਪੰਨਾ ੭੪੯)

ਸਮਾਜਿਕ ਅਤੇ ਧਾਰਮਿਕ ਕਦਰਾਂ-ਕੀਮਤਾਂ ਦੀ ਬਹਾਲੀ ਅਤੇ ਜ਼ਮੀਰ ਦੀ ਅਜ਼ਾਦੀ ਲਈ ਆਪਣਾ ਸੀਸ ਦਾਨ ਦੇ ਦੇਣਾ ਸਭ ਤੋਂ ਮਹਾਨ ਕਾਰਜ ਹੈ। "*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥*" ਗੁਰੂ ਸਾਹਿਬਾਨ ਨੇ ਆਪਣਾ ਜੀਵਨ ਲੋਕਾਈ ਦੀ ਸੇਵਾ ਵਿਚ ਲਗਾ ਕੇ ਇਹ ਕੀਰਤੀਮਾਨ ਸਥਾਪਿਤ ਕਰ ਦਿੱਤਾ ਕਿ ਖਲਕਤ ਦੀ ਸੇਵਾ ਕਰਨਾ ਹੀ ਸਰਬੋਤਮ ਕਾਰਜ ਹੈ। ਇਹੋ ਹੀ ਮਹਾਨ ਦਾਨ ਹੈ ਤੇ ਜੀਵਨ-ਦਾਨ ਵੀ, ਕਿਉਂਕਿ ਪ੍ਰਭੂ ਪਰਮਾਤਮਾ ਖਲਕਤ ਵਿਚ ਆਪ ਵਿਆਪਕ ਹੈ ਅਤੇ ਇਸ ਤਰ੍ਹਾਂ ਖਲਕਤ ਦੀ ਸੇਵਾ ਹੀ ਖਾਲਕ ਦੀ ਸੇਵਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਸ਼ੇਖ ਫਰੀਦ ਜੀ ਨੂੰ ਸੰਬੋਧਨ ਹੁੰਦਿਆਂ ਫੁਰਮਾਉਂਦੇ ਹਨ, "*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥*" ਗੁਰੂ ਸਾਹਿਬ ਨੇ ਲੋਕਾਈ ਨੂੰ "ਸੇਵਾ" ਦਾ ਮਹੱਤਵ ਇਉਂ ਸਮਝਾਇਆ ਹੈ, "*ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥*" ਅਤੇ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ, "*ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।*" ਪਰੰਤੂ ਇਹ ਸੇਵਾ ਤਾਂ ਹੀ ਥਾਂਇ ਪੈਂਦੀ ਹੈ ਜੇਕਰ ਇਹ ਨਿਸ਼ਕਾਮ ਹੋਵੇ, ਕਿਸੇ ਮਨੋਰਥ ਜਾਂ ਕਾਰਜ-ਸਿੱਧੀ ਲਈ ਕੀਤਾ ਦਾਨ ਜਾਂ ਸੇਵਾ ਨਿਸਫਲ ਹੀ ਹੁੰਦਾ ਹੈ। ਗੁਰਵਾਕ ਹੈ, "*ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥*" ਸ੍ਰੀ ਗੁਰੂ ਨਾਨਕ ਦੇਵ ਜੀ 'ਆਸਾ ਕੀ ਵਾਰ' ਵਿਚ ਹੋਰ ਸਪੱਸ਼ਟ ਕਰਦੇ ਹਨ, "*ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥*" ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਇਸ ਗੱਲ ਦੀ ਸ਼ਾਹਦੀ ਭਰਦੀ ਹੈ ਕਿ ਆਪਣੇ ਲਈ ਜੀਵਨ ਬਸਰ ਕਰਨ ਨਾਲੋਂ "*ਅਪਨਾ ਬਿਗਾਰਿ ਬਿਰਾਂਨਾ ਸਾਂਢੈ॥*" ਵਾਲਾ ਦੂਜਿਆਂ ਪ੍ਰਤੀ ਹਮਦਰਦੀ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਵਾਲਾ ਜੀਵਨ ਵਧੇਰੇ ਮਹੱਤਵਪੂਰਨ ਹੈ। ਜਿਸ ਨਾਲ ਮਨ ਵਿਚ ਸੇਵਾ ਅਤੇ ਪਰਉਪਕਾਰ ਦੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ। ਉਨ੍ਹਾਂ ਦੀ ਸ਼ਹਾਦਤ ਨੂੰ ਜਗਤ ਵਿਚ ਮਹਾਨ ਬਲੀਦਾਨ ਦਾ ਨਾਂ ਦਿੱਤਾ ਗਿਆ ਹੈ। ਜਿਨ੍ਹਾਂ ਨੇ ਧਰਮ ਦੀ ਰੱਖਿਆ ਕਰਨੀ ਸੀ ਉਹ ਬਲਹੀਣ ਹੋ ਕੇ ਬਾਦਸ਼ਾਹਾਂ ਦੀ ਚਾਪਲੂਸੀ ਕਰਨ ਵਿਚ ਲੱਗੇ ਸਨ ਅਤੇ ਜਿਨ੍ਹਾਂ ਨੇ ਧਰਮ ਦਾ ਪ੍ਰਚਾਰ-ਪ੍ਰਸਾਰ ਕਰਨਾ ਸੀ, ਉਹ ਰੂੜ੍ਹੀਵਾਦੀ ਰਸਮਾਂ ਵਿਚ ਖਚਿਤ ਹੋ ਕੇ ਲੋਕਾਈ ਨੂੰ ਲੁੱਟਣ ਦਾ ਕਾਰਜ ਕਰ ਰਹੇ ਸਨ। ਗੁਰੂ ਸਾਹਿਬ ਉਨ੍ਹਾਂ ਹਲਾਤਾਂ ਨੂੰ ਇਉਂ ਸਪੱਸ਼ਟ ਕਰਦੇ ਹਨ, "*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥*" ਅਤੇ "*ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥*" ਇਸ

ਸਮੇਂ ਆਮ ਲੋਕਾਂ ਦੀ ਬਾਂਹ ਫੜਨ ਵਾਲਾ ਕੋਈ ਨਹੀਂ ਸੀ। ਇਸੇ ਲਈ ਹੀ ਆਪਣੇ ਧਰਮ ਅਤੇ ਸੱਭਿਆਚਾਰ ਦੀ ਰਾਖੀ ਕਰਨੋਂ ਅਸਮਰੱਥ ਕਸ਼ਮੀਰੀ ਬ੍ਰਾਹਮਣ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਫਰਿਆਦੀ ਬਣ ਕੇ ਪਹੁੰਚੇ ਸਨ ਅਤੇ ਗੁਰੂ ਸਾਹਿਬ ਨੇ ਉਨ੍ਹਾਂ ਦੀ ਬਾਂਹ ਫੜੀ ਸੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸ਼ਹੀਦੀ ਬਾਰੇ ਇਉਂ ਪੁਸ਼ਟੀ ਕਰਦੇ ਹਨ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*

*(ਬਚਿਤ੍ਰ ਨਾਟਕ)*

ਗੁਰੂ ਸਾਹਿਬਾਨ ਨੇ ਆਪ ਖ਼ੁਦ ਹੱਥੀਂ ਲੋਕਾਂ ਦੀ ਸੇਵਾ ਕੀਤੀ। ਸੇਵਾ ਅਤੇ ਸਿਮਰਨ ਦਾ ਨਤੀਜਾ ਹੀ ਸੀ ਕਿ "*ਗੁਰੂ ਸਿਖ ਸਿਖੁ ਗੁਰੂ ਹੈ*" ਅਨੁਸਾਰ ਗੁਰੂ ਜੀ ਦੇ ਅਨਿਨ ਸਿੱਖ-ਸੇਵਕ 'ਗੁਰੂ ਪਦਵੀ' ਵਾਲੇ ਬਣੇ। ਤਰਨਤਾਰਨ ਸਾਹਿਬ ਦੀ ਧਰਤੀ ਸਦਾ ਲਈ ਗਵਾਹ ਰਹੇਗੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਨੇ ਆਪਣੇ ਹੱਥੀਂ ਕੋਹੜਿਆਂ ਦੀ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਦਿੱਲੀ ਵਿਖੇ ਚੇਚਕ ਨਾਲ ਪੀੜਤ ਲੋਕਾਂ ਦੀ ਸੇਵਾ ਕੀਤੀ। ਮਾਤਾ ਖੀਵੀ ਜੀ ਨੇ ਆਪਣੇ ਹੱਥੀਂ ਲੰਗਰ ਦੀ ਸੇਵਾ ਕੀਤੀ ਅਤੇ ਪੰਥ ਅੰਦਰ "ਸੰਗਤ ਅਤੇ ਪੰਗਤ" ਦੀ ਪ੍ਰਥਾ ਨੂੰ ਪੱਕੇ ਤੌਰ 'ਤੇ ਸੰਸਥਾਗਤ ਬਣਾ ਦਿੱਤਾ, ਭਾਵੇਂ ਆਪਣੇ ਸਰੀਰ ਉੱਤੇ ਕਸ਼ਟ ਝੱਲੇ।

*ਆਇਆ ਤਾ ਕਾ ਸਫਲ ਹੈ ਪਰਉਪਕਾਰੀ ਹੋਇ।*
*ਦੁਖ ਸਹੈ ਸਿਰ ਆਪਣੇ ਸੁਖੀ ਸਭ ਹੋਇ।* *(ਸਰਬ ਲੋਹ ਗ੍ਰੰਥ)*

ਧਰਮ ਗ੍ਰੰਥਾਂ ਵਿਚ ਦਾਨ ਨੂੰ ਵੱਖ-ਵੱਖ ਰੂਪਾਂ ਵਿਚ ਦਰਸਾਇਆ ਗਿਆ ਹੈ। ਦਾਨ ਦਾ ਸਿੱਧਾ-ਅਸਿੱਧਾ ਸੰਬੰਧ ਪ੍ਰੋਹਿਤ ਸ਼੍ਰੇਣੀ ਨਾਲ ਜੁੜਿਆ ਹੋਇਆ ਸੀ ਜਿਹੜੀ ਕਿ ਦਾਨ ਲੈ ਕੇ ਰਸਮਾਂ ਕਰਨ ਤਕ ਸੀਮਿਤ ਹੋ ਕੇ ਰਹਿ ਗਈ ਸੀ। ਸਮਾਜ ਦੀ ਸਮਾਜਿਕ ਅਤੇ ਧਾਰਮਿਕ ਦਸ਼ਾ ਸੁਧਾਰਨ ਵਾਲੇ ਪਾਸੇ ਉਨ੍ਹਾਂ ਅੱਖਾਂ ਬੰਦ ਕਰ ਲਈਆਂ ਸਨ। ਸਗੋਂ ਸਿੱਧੀ-ਸਾਦੀ ਲੋਕਾਈ ਦੇ ਸਾਹਮਣੇ ਅਨੇਕ ਪ੍ਰਕਾਰੀ ਭਰਮ-ਜਾਲ ਖੜਾ ਕਰ ਕੇ ਉਨ੍ਹਾਂ ਨੂੰ ਦਾਨ ਦੇ ਨਾਮ ਉੱਤੇ ਲੁੱਟ ਰਹੇ ਸਨ। ਜਿਵੇਂ ਕਿ ਲੜਕੇ-ਲੜਕੀ ਦੇ ਵਿਆਹ ਸਮੇਂ ਫੇਰਿਆਂ ਦੀ ਰਸਮ ਨੇਪਰੇ ਚਾੜ੍ਹਨ ਲਈ ਲੜਕੀ ਅਤੇ ਲੜਕੇ ਦੇ ਮਾਪਿਆਂ ਦੀ ਖੂਬ ਲੁੱਟ ਕੀਤੀ ਜਾਂਦੀ ਸੀ। ਮ੍ਰਿਤਕ ਸਰੀਰ ਦੇ ਅੰਤਮ ਸਸਕਾਰ ਸਮੇਂ ਵੀ ਪੂਰੀ ਬੇਸ਼ਰਮੀ ਨਾਲ ਲੁੱਟ ਕੀਤੀ ਜਾਂਦੀ ਸੀ। ਇਹ ਸਭ ਕੁਝ ਦਾਨ ਦੇ ਨਾਮ ਹੇਠ ਹੀ ਕੀਤਾ ਜਾਂਦਾ ਸੀ। ਗੁਰੂ ਸਾਹਿਬ ਨੇ ਅਜਿਹੇ ਕੰਮ ਕਰਨ ਵਾਲੇ ਨੂੰ ਇਉਂ ਤਾੜਨਾ ਕੀਤੀ ਹੈ, "*ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥ ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥*" ਰਾਜਿਆਂ-ਮਹਾਰਾਜਿਆਂ ਨੂੰ ਵੀ ਆਪਣੇ ਭਰਮ-ਜਾਲ ਵਿਚ ਫਸਾ ਕੇ ਉਨ੍ਹਾਂ ਤੋਂ ਗਊਆਂ, ਘੋੜਿਆਂ, ਹਾਥੀਆਂ, ਜਾਇਦਾਦਾਂ ਅਤੇ ਮੋਟੀਆਂ ਰਕਮਾਂ ਦੇ ਦਾਨ ਪ੍ਰਾਪਤ ਕੀਤੇ ਜਾਂਦੇ ਰਹੇ ਹਨ।

ਗੁਰੂ ਸਾਹਿਬ ਨੇ ਪੁਜਾਰੀ ਸ਼੍ਰੇਣੀ ਦੇ "ਕੰਨਿਆ ਦਾਨ" ਦੇ ਵਿਚਾਰ ਨੂੰ ਪੂਰੀ ਤਰ੍ਹਾਂ ਰੱਦ ਕੀਤਾ ਹੈ ਸਗੋਂ *"ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥"* ਭਾਵ ਇਕ-ਦੂਸਰੇ ਦੇ ਪੂਰਕ ਆਖ ਕੇ ਬੇਟੀਆਂ/ਧੀਆਂ ਨੂੰ ਬਰਾਬਰੀ ਅਤੇ ਪੂਰਾ ਸਨਮਾਨ ਦਿੱਤਾ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਧੀ ਲਈ ਚੰਗੇ ਗੁਣ ਭਾਵ ਨੇਕੀ, ਸੀਲ, ਸੰਜਮ, ਸੇਵਾ, ਸਿਮਰਨ, ਪਰਉਪਕਾਰਤਾ, ਸਹਿਣਸ਼ੀਲਤਾ, ਪ੍ਰੇਮ-ਪਿਆਰ ਆਦਿ ਗੁਣਾਂ ਦਾ ਦਾਨ ਦੇਣਾ ਹੀ ਉੱਤਮ ਮੰਨਿਆ ਗਿਆ। ਗੁਰਵਾਕ ਹੈ:

*ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥*
*ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥*
*ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥*
*ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥* *(ਪੰਨਾ ੭੮)*

ਇਸੇ ਤਰ੍ਹਾਂ ਸੂਰਜ ਗ੍ਰਹਿਣ ਤੇ ਚੰਦਰਮਾ ਗ੍ਰਹਿਣ ਸਮੇਂ ਦਾਨ ਮੰਗੇ ਜਾਂਦੇ ਹਨ। "ਸ਼ਨੀ" ਅਤੇ "ਮੰਗਲ" ਦੇਵਤਾ ਦੀ ਪ੍ਰਸੰਨਤਾ ਪ੍ਰਾਪਤ ਕਰਨ ਹਿੱਤ ਦਾਨ ਦਿੱਤੇ ਜਾ ਰਹੇ ਹਨ। ਇਹ ਦਾਨ ਲੈ ਕੌਣ ਰਿਹਾ ਹੈ? ਉਸ ਦੀ ਸ਼ਖ਼ਸੀਅਤ ਕੀ ਹੈ? ਦਾਨ ਲੈਣ ਵਾਲੇ ਦਾ ਨਿੱਜੀ ਜੀਵਨ ਕਿਹੋ ਜਿਹਾ ਹੈ? ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਨੇ ਅਰਥਾਤ ਗੁਰਮਤਿ ਵਿਚਾਰਧਾਰਾ ਨੇ ਇਨ੍ਹਾਂ ਪਖੰਡੀਆਂ ਤੋਂ ਸੁਚੇਤ ਕਰਦਿਆਂ ਇਨ੍ਹਾਂ ਦੇ ਪਖੰਡ ਦਾ ਖੂਬ ਪਰਦਾਫਾਸ਼ ਕੀਤਾ ਹੈ। ਅਜਿਹੇ ਪਖੰਡੀਆਂ ਪਾਸ ਆਪਣੀ ਕਿਰਤ-ਕਮਾਈ ਲੁਟਾਉਣ ਦਾ ਕੋਈ ਲਾਭ ਨਹੀਂ ਹੈ। ਸਤਿਗੁਰੂ ਲੋਕਾਈ ਨੂੰ ਵਾਰ-ਵਾਰ ਸਮਝਾਉਂਦੇ ਹਨ ਕਿ ਦਾਨ, ਮਦਦ ਜਾਂ ਚੜ੍ਹਾਵਾ ਕਿਸ ਨੂੰ ਦੇਣਾ ਹੈ। ਇਸ ਬਾਰੇ ਜ਼ਰੂਰ ਸੁਚੇਤ ਹੋਣਾ ਚਾਹੀਦਾ ਹੈ :

*ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥*
*ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥*
*ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥* *(ਪੰਨਾ ੭੫੧)*

ਤਥਾ

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥*
*ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥*
*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥*
*ਐਸੇ ਸੰਤ ਨ ਮੋ ਕਉ ਭਾਵਹਿ ॥*
*ਡਾਲਾ ਸਿਉ ਪੇਡਾ ਗਟਕਾਵਹਿ ॥* *(ਪੰਨਾ ੪੭੬)*

ਅੱਜ ਵੀ ਲੰਮੇ-ਲੰਮੇ ਚੋਲਿਆਂ ਵਾਲੇ ਅਖੌਤੀ ਰੱਬ ਰੂਪ ਮਹਾਂਪੁਰਸ਼ ਅਤੇ ਸਰੀਰ ਉੱਤੇ ਵੱਡੇ-ਵੱਡੇ ਧਾਰਮਿਕ ਚਿੰਨ੍ਹਾਂ ਦਾ ਪ੍ਰਗਟਾਵਾ ਕਰਨ ਵਾਲੇ *"ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥"* ਤਥਾ *"ਅਵਰ ਉਪਦੇਸੈ ਆਪਿ ਨ ਕਰੈ ॥ ਆਵਤ*

*ਜਾਵਤ ਜਨਮੈ ਮਰੈ ॥"* ਤਥਾ *"ਮਨਿ ਅੰਧਾ ਨਾਉ ਸੁਜਾਣੁ ॥"* ਜੀਵਨ ਵਾਲੇ ਭੱਦਰਪੁਰਸ਼ ਸਾਡੇ ਸਮਾਜ ਦੀ ਲੁੱਟ ਕਰ ਰਹੇ ਹਨ। ਅਫਸੋਸ ਇਸ ਗੱਲ ਦਾ ਹੈ ਕਿ ਇਹ ਸਭ ਉਦੋਂ ਹੋ ਰਿਹਾ ਹੈ ਜਦੋਂ ਮਨੁੱਖ ਨੇ ਵਿਗਿਆਨ ਦੇ ਖੇਤਰ ਵਿਚ ਅਚੰਭਿਤ ਕਰਨ ਵਾਲੀਆਂ ਖੋਜਾਂ ਕਰ ਲਈਆਂ ਹਨ ਅਤੇ ਅਜੋਕੇ ਯੁੱਗ ਨੂੰ ਵਿਗਿਆਨਕ ਯੁੱਗ ਕਰਕੇ ਜਾਣਿਆ ਜਾ ਰਿਹਾ ਹੈ।

ਇਸੇ ਤਰ੍ਹਾਂ ਵੱਖ-ਵੱਖ ਗ੍ਰਹਿਆਂ ਦੇ ਨਾਮ ਉੱਤੇ ਇਕ ਡਰਾਉਣਾ ਭਰਮ-ਜਾਲ ਬੁਣ ਕੇ ਲੋਕਾਂ ਤੋਂ ਇਨ੍ਹਾਂ ਗ੍ਰਹਿਆਂ ਤੋਂ ਬਚਾਉਣ ਲਈ ਅਨੇਕ ਪ੍ਰਕਾਰੀ ਦਾਨ ਮੰਗਿਆ ਜਾ ਰਿਹਾ ਹੈ। ਲੋਕ ਅਗਿਆਨਤਾ ਅਤੇ ਭੈਅ ਵੱਸ ਇਹ ਦਾਨ ਦੇ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਅਸਲ ਤੇ ਸਹੀ ਦਾਨ ਬਾਰੇ ਸੋਝੀ ਹੀ ਨਹੀਂ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨੇ ਇਹ ਸਾਬਿਤ ਕਰ ਦਿੱਤਾ ਸੀ ਕਿ ਜਦੋਂ ਤਕ ਆਮ ਲੋਕਾਂ ਵਿਚ ਬਲ ਅਤੇ ਸੋਝੀ ਪੈਦਾ ਨਾ ਕੀਤੀ ਜਾਵੇ ਉਸ ਸਮੇਂ ਤਕ ਸਮੱਸਿਆ ਦਾ ਹੱਲ ਸੁਚਾਰੂ ਰੂਪ ਵਿਚ ਨਹੀਂ ਕੱਢਿਆ ਜਾ ਸਕਦਾ। ਸਿੱਖ ਧਰਮ ਵਿਚ ਪ੍ਰੋਹਿਤ ਸ਼੍ਰੇਣੀ ਦਾ ਕੋਈ ਸਥਾਨ ਨਹੀਂ ਹੈ ਅਤੇ ਇਸੇ ਕਰਕੇ ਹਰ ਇਕ ਸਿੱਖ ਸਮੂਹ ਧਾਰਮਿਕ ਅਤੇ ਸਮਾਜਿਕ ਕਾਰਜ ਖ਼ੁਦ ਕਰਨ ਵਿਚ ਸਮਰੱਥ ਮੰਨਿਆ ਜਾਂਦਾ ਹੈ। ਮਾਇਕ ਸਥਿਰਤਾ ਮਾਨਸਿਕ ਦ੍ਰਿੜ੍ਹਤਾ ਪ੍ਰਦਾਨ ਕਰਦੀ ਹੈ। ਮਾਇਕ ਤੌਰ 'ਤੇ ਸਥਿਰ ਬਣਾਉਣ ਲਈ ਗੁਰੂ ਜੀ ਨੇ ਸਿੱਖਾਂ ਨੂੰ ਕਿਰਤ ਕਰਨ ਅਤੇ ਦਸਵੰਧ ਦੇਣ ਦਾ ਅਦੇਸ਼ ਦਿੱਤਾ। ਮਾਇਕ ਸਥਿਰਤਾ ਦਾ ਵੱਡਾ ਕਾਰਨ ਇਹ ਸੀ ਕਿ ਸਿੱਖ ਸਮਾਜ ਵਿਚ ਮਜ਼ਬੂਤੀ ਨਾਲ ਸਮੂਹ ਕਾਰਜ ਕਰਨ ਦੇ ਸਮਰੱਥ ਹੋ ਸਕਣ। ਸ਼ਸਤਰ ਅਤੇ ਸ਼ਾਸਤਰ ਵਿੱਦਿਆ ਗ੍ਰਹਿਣ ਕਰਨ ਵਿਚ ਉਨ੍ਹਾਂ ਨੂੰ ਕੋਈ ਮੁਸ਼ਕਲ ਪੇਸ਼ ਨਾ ਆਵੇ। ਖਾਲਸੇ ਦੀ ਮਹਿਮਾ ਕਰਦੇ ਹੋਏ ਕਿਹਾ ਗਿਆ ਹੈ:

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ॥੨॥ਸ੍ਵੈਯਾ॥*
*ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ॥*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ॥*
*ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ॥*

*(ਗਿਆਨ ਪ੍ਰਬੋਧ)*

ਗੁਰਸਿੱਖਾਂ ਵੱਲੋਂ ਦਸਵੰਧ ਦੇਣ ਦਾ ਭਾਵ ਉਨ੍ਹਾਂ ਨੂੰ 'ਸਰਬੱਤ ਦੇ ਭਲੇ' ਵਾਲੇ ਕਾਰਜਾਂ ਵੱਲ ਰੁਚਿਤ ਕਰਨਾ ਹੈ। ਗੁਰਸਿੱਖਾਂ ਦੇ ਮਨ ਵਿਚ ਖਲਕ ਅਤੇ ਖਾਲਿਕ ਪ੍ਰਤੀ ਪ੍ਰੇਮ ਪੈਦਾ ਕਰ ਕੇ ਉਨ੍ਹਾਂ ਨੂੰ ਵਡੇਰੇ ਦੁਨਿਆਵੀ ਹਿੱਤਾਂ ਲਈ ਪ੍ਰੇਰਿਤ ਕਰਨਾ ਗੁਰੂ ਸਾਹਿਬ ਦਾ ਉਦੇਸ਼

ਸੀ ਜੋ ਕਿ *"ਗਰੀਬ ਦਾ ਮੂੰਹ ਗੁਰੂ ਕੀ ਗੋਲਕ"* ਦੇ ਸਿਧਾਂਤ ਅਨੁਸਾਰ ਗੁਰਦੁਆਰਾ ਸਾਹਿਬਾਨ ਵਿਚ ਲੰਗਰ, ਰੈਣ-ਬਸੇਰਾ ਅਤੇ ਚਕਿਤਸਾ (ਡਿਸਪੈਂਸਰੀ) ਹਸਪਤਾਲ ਆਦਿ ਸਥਾਪਿਤ ਕਰ ਕੇ ਤੇ ਸਿੱਖਿਆ ਪ੍ਰਦਾਨ ਕਰਨ ਦੇ ਖੇਤਰ ਵਿਚ ਵੀ ਵੱਡਾ ਯੋਗਦਾਨ ਪਾਇਆ ਜਾ ਰਿਹਾ ਹੈ। ਇਸ ਪ੍ਰਥਾ ਦਾ ਸੰਚਾਲਨ ਖ਼ੁਦ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੀਤਾ। ਸਿੱਖ ਨੂੰ ਸਤਿਗੁਰਾਂ ਨੇ "ਨਾਮ, ਦਾਨ ਅਤੇ ਇਸਨਾਨ" ਦ੍ਰਿੜ੍ਹ ਕਰਾਇਆ ਹੈ। ਗੁਰੂ ਸਾਹਿਬਾਨ ਦੀ ਇਸੇ ਭਾਵਨਾ ਦੇ ਅਧੀਨ ਗੁਰਸਿੱਖਾਂ ਨੇ ਸਮਾਜਿਕ ਅਤੇ ਲੋਕ-ਭਲਾਈ ਵਾਲੇ ਕਾਰਜਾਂ ਪ੍ਰਤੀ ਆਪਣਾ ਤਨ, ਮਨ ਅਤੇ ਧਨ ਅਰਪਿਤ ਕਰ ਦਿੱਤਾ ਸੀ। ਭਾਈ ਤਾਰੂ ਸਿੰਘ ਜੀ ਦੀ ਮਿਸਾਲ ਸਾਡੇ ਸਾਹਮਣੇ ਹੈ ਜਿਸ ਬਾਰੇ ਬਹੁਤ ਹੀ ਵਧੀਆ ਵਖਿਆਨ ਰਬਿੰਦਰ ਨਾਥ ਟੈਗੋਰ ਦੀਆਂ ਲਿਖਤਾਂ ਰਾਹੀਂ ਸਾਡੇ ਸਾਹਮਣੇ ਆਇਆ ਹੈ। ਟੈਗੋਰ ਆਪਣੀ ਕਾਵਿ ਰਚਨਾ 'ਪ੍ਰਾਰਥਨਾਤੀਤ ਦਾਨ' (ਭਾਵ ਮੰਗੇ ਗਏ ਦਾਨ ਤੋਂ ਵਧੇਰੇ ਦਾਨ ਦੇਣਾ) ਵਿਚ ਦੱਸਦੇ ਹਨ ਕਿ ਜਦੋਂ ਪਠਾਣ ਭਾਈ ਤਾਰੂ ਸਿੰਘ ਨੂੰ ਫੜ ਕੇ ਉਸ ਦੇ ਸਾਥੀਆਂ ਸਮੇਤ 'ਸ਼ਹੀਦ ਗੰਜ' ਲਾਹੌਰ ਵਿਖੇ ਲਿਆਏ ਤਾਂ ਨਵਾਬ ਨੇ ਉਸ ਨੂੰ ਕਿਹਾ ਕਿ ਮੈਂ ਤੈਨੂੰ ਮਾਫ਼ ਕਰਨਾ ਚਾਹੁੰਦਾ ਹਾਂ। ਭਾਈ ਸਾਹਿਬ ਨੇ ਪੁੱਛਿਆ, ਤੂੰ ਮੇਰੇ 'ਤੇ ਇੰਨਾ ਦਇਆਵਾਨ ਕਿਉਂ ਹੈ? ਨਵਾਬ ਨੇ ਕਿਹਾ ਕਿਉਂਕਿ ਤੂੰ ਲੜਾਈ ਵਿਚ ਆਪਣੇ ਆਪ ਨੂੰ ਯੋਧਾ ਸਾਬਿਤ ਕੀਤਾ ਹੈ, ਇਸ ਕਰਕੇ ਮੈਨੂੰ ਤੇਰੇ ਨਾਲ ਕੋਈ ਗਿਲਾ ਨਹੀਂ ਹੈ। ਤੂੰ ਮੈਨੂੰ ਕੇਵਲ ਆਪਣੇ ਕੇਸ ਦਾਨ ਕਰ ਦੇ। ਭਾਈ ਸਾਹਿਬ ਨੇ ਜਵਾਬ ਦਿੱਤਾ ਕਿ, ਜੇਕਰ ਤੂੰ ਮੇਰੇ 'ਤੇ ਇੰਨਾ ਮਿਹਰਬਾਨ ਹੈ ਤਾਂ ਮੈਂ ਆਪਣੇ ਕੇਸ ਆਪਣੇ ਸੀਸ ਸਮੇਤ ਤੈਨੂੰ ਦਾਨ ਕਰਦਾ ਹਾਂ।

ਦਾਨ ਦੀ ਭਾਰਤੀ ਪਰੰਪਰਾ ਮਨੁੱਖ ਨੂੰ ਅਗਲੇ ਜੀਵਨ ਵਿਚ ਦੁੱਖਾਂ ਤੋਂ ਨਵਿਰਤੀ ਅਤੇ ਸੁਖਾਂ ਦੀ ਪ੍ਰਾਪਤੀ ਦਾ ਅਧਿਕਾਰੀ ਬਣਾਉਣ ਵੱਲ ਰੁਚਿਤ ਹੈ। ਮਨੁੱਖ ਨੂੰ ਇਹ ਪ੍ਰੇਰਨਾ ਕੀਤੀ ਗਈ ਹੈ ਕਿ ਉਸ ਦਾ ਜੀਵਨ ਕੇਵਲ ਉਸ ਦੇ ਆਪਣੇ ਆਪ ਤਕ ਹੀ ਸੀਮਿਤ ਨਹੀਂ ਹੈ, ਉਸ ਨੇ ਦੂਜਿਆਂ ਨੂੰ ਵੀ ਨਾਲ ਲੈ ਕੇ ਚੱਲਣਾ ਹੈ, ਦੂਜਿਆਂ ਦੀ ਭਲਾਈ ਲਈ ਮਾਰਗ ਖੋਲ੍ਹਣ ਵਿਚ ਯੋਗਦਾਨ ਪਾਉਣਾ ਹੈ। ਉਸ ਨੇ ਦੂਜਿਆਂ ਦੇ ਦੁੱਖ ਵਿਚ ਸ਼ਾਮਲ ਹੋ ਕੇ ਉਨ੍ਹਾਂ ਦੇ ਦੁੱਖ ਹੀ ਦੂਰ ਨਹੀਂ ਕਰਨੇ ਬਲਕਿ ਆਪਣੇ ਦੁੱਖਾਂ ਤੋਂ ਨਵਿਰਤੀ ਹਾਸਲ ਕਰਨੀ ਹੈ। ਨਿਸਚੇ ਹੀ ਜਦੋਂ ਮਨੁੱਖ ਦੇ ਮਨ ਵਿਚ ਦੂਜੇ ਮਨੁੱਖਾਂ ਪ੍ਰਤੀ ਮਨੁੱਖਤਾ ਦੀ ਭਾਵਨਾ ਪੈਦਾ ਹੁੰਦੀ ਹੈ ਤਾਂ ਉਹ ਆਪਣੇ ਦੁੱਖ ਭੁੱਲ ਕੇ ਦੂਜਿਆਂ ਦੇ ਦੁੱਖ ਦੂਰ ਕਰਨ ਵੱਲ ਰੁਚਿਤ ਹੋ ਜਾਂਦਾ ਹੈ। ਦੂਜਿਆਂ ਦੇ ਦੁੱਖ ਦੂਰ ਕਰਨ ਦੇ ਬਹੁਤ ਸਾਰੇ ਮਾਰਗ ਹਨ। ਮੌਜੂਦਾ ਸਮੇਂ ਵਿਚ ਸਿਹਤ ਅਤੇ ਸਿੱਖਿਆ ਇੰਨੀ ਮਹਿੰਗੀ ਹੋ ਗਈ ਹੈ ਕਿ ਇਹ ਆਮ ਵਿਅਕਤੀ ਦੀ ਪਹੁੰਚ ਤੋਂ ਦੂਰ ਹੁੰਦੀ ਜਾ ਰਹੀ ਹੈ। ਸਧਾਰਨ ਪਰਵਾਰਾਂ ਦੇ ਪੇਂਡੂ ਬੱਚੇ ਉਚੇਰੀ ਵਿੱਦਿਆ ਗ੍ਰਹਿਣ ਕਰਨ ਤੋਂ ਵਾਂਝੇ ਹੁੰਦੇ ਜਾ ਰਹੇ ਹਨ। ਧਨ ਦੇ ਬਲ 'ਤੇ ਪੜ੍ਹਾਈ ਅਤੇ ਨੌਕਰੀਆਂ ਪ੍ਰਾਪਤ ਕਰਨ ਦੀ ਹੋੜ੍ਹ ਲੱਗੀ ਹੋਈ ਹੈ। ਹਰ ਇਕ ਮਾਂ-ਬਾਪ ਇਹ

ਚਾਹੁੰਦਾ ਹੈ ਕਿ ਉਸ ਦਾ ਪੁੱਤਰ ਜਾਂ ਪੁੱਤਰੀ ਵੱਡੇ ਅਫ਼ਸਰ ਬਣਨ ਅਤੇ ਦੂਜਿਆਂ 'ਤੇ ਆਪਣੀ ਰਾਏ ਠੋਸਣ ਦੇ ਕਾਬਲ ਹੋ ਜਾਣ। ਵਿੱਦਿਆ ਪ੍ਰਾਪਤੀ ਵਿੱਚੋਂ ਸੇਵਾ ਦੀ ਭਾਵਨਾ ਵਾਲਾ ਅੰਸ਼ ਖਤਮ ਹੁੰਦਾ ਜਾ ਰਿਹਾ ਹੈ। ਕਿਉਂਕਿ ਵਿੱਦਿਆ ਪ੍ਰਾਪਤੀ ਧਨ ਦੇ ਬਲ ਨਾਲ ਕੀਤੀ ਜਾ ਰਹੀ ਹੈ। ਆਮ ਜਨ-ਸਧਾਰਨ ਜਿਸ ਵਿਚ ਮਾਨਵਤਾ ਦਾ ਅੰਸ਼ ਦਿਖਾਈ ਦਿੰਦਾ ਹੈ, ਉਹ ਪੜ੍ਹਾਈ ਤੋਂ ਦੂਰ ਹੁੰਦਾ ਜਾ ਰਿਹਾ ਹੈ। ਅਜਿਹੇ ਵਰਗ ਨੂੰ ਸੰਗਠਿਤ ਕਰਨ ਦੀ ਸਭ ਤੋਂ ਵਧੇਰੇ ਲੋੜ ਮਹਿਸੂਸ ਹੁੰਦੀ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਸਾਂਝੇ ਯਤਨ ਅਰੰਭੇ ਜਾਣ। ਪੁਰਾਤਨ ਸਮਿਆਂ ਵਾਂਗ, ਜਿਸ ਵਿਚ ਕਿਸੇ ਬੱਚੇ ਦੀ ਉਚੇਰੀ ਵਿੱਦਿਆ ਵਿਚ ਸਮੁੱਚੇ ਪਿੰਡ ਦਾ ਯੋਗਦਾਨ ਹੁੰਦਾ ਸੀ, ਉਹ ਹਮੇਸ਼ਾਂ ਹੀ 'ਸਰਬੱਤ ਦੇ ਭਲੇ' ਦੀ ਭਾਵਨਾ ਨਾਲ ਹੀ ਆਪਣੀ ਨੌਕਰੀ ਦੌਰਾਨ ਕਾਰਜਸ਼ੀਲ ਰਹਿੰਦਾ ਸੀ। ਅਜਿਹੀ ਨਵੀਂ ਲਹਿਰ ਚਲਾਉਣ ਦੀ ਲੋੜ ਹੈ ਜਿਸ ਵਿਚ ਸਿਹਤ ਅਤੇ ਸਿੱਖਿਆ ਦੇ ਢਾਂਚੇ ਨੂੰ ਮਜ਼ਬੂਤ ਕੀਤਾ ਜਾ ਸਕੇ। ਪਿੰਡਾਂ ਦੇ ਬਹੁਤ ਸਾਰੇ ਲੋਕ ਵਿਦੇਸ਼ਾਂ ਵਿਚ ਜਾ ਵੱਸੇ ਹਨ ਅਤੇ ਉੱਥੇ ਉਨ੍ਹਾਂ ਨੇ ਹਰ ਪ੍ਰਕਾਰ ਦੀ ਸਮਰੱਥਾ ਹਾਸਲ ਕੀਤੀ ਹੈ। ਆਮ ਲੋਕਾਂ ਅਤੇ ਵਿਦੇਸ਼ਾਂ ਵਿਚ ਜਾ ਵੱਸੇ ਲੋਕਾਂ ਦੇ ਮਨ ਵਿਚ ਦੂਜਿਆਂ ਪ੍ਰਤੀ ਸੇਵਾ ਅਤੇ ਹਮਦਰਦੀ ਪੈਦਾ ਕੀਤੇ ਜਾਣ ਦੀ ਲੋੜ ਹੈ। ਇਸੇ ਤਰ੍ਹਾਂ ਲੋੜਵੰਦਾਂ ਤਕ ਮੁਫਤ ਸਿਹਤ ਸਹੂਲਤਾਂ ਮੁਹੱਈਆ ਕਰਨ ਦੇ ਨਾਲ ਨਾਲ 'ਖ਼ੂਨ ਦਾਨ' ਦਾ ਬੜਾ ਮਹੱਤਵ ਹੈ। ਜੰਗਾਂ/ਯੁੱਧਾਂ ਵਿਚ ਜ਼ਖ਼ਮੀਆਂ ਅਤੇ ਅੰਧਾ-ਧੁੰਦ ਸੜਕੀ ਆਵਾਜਾਈ ਦੌਰਾਨ ਦੁਰਘਟਨਾਵਾਂ ਦੇ ਸ਼ਿਕਾਰ ਲੋੜਵੰਦ ਲੋਕਾਂ ਲਈ ਖ਼ੂਨ ਦੀ ਬੜੀ ਲੋੜ ਹੁੰਦੀ ਹੈ। ਇਸ ਲੋੜ ਦੀ ਪੂਰਤੀ ਲਈ ਹੀ ਵੱਖ-ਵੱਖ ਸਮਾਜ ਸੇਵੀ ਸੰਸਥਾਵਾਂ ਵੱਲੋਂ ਖ਼ੂਨ ਦਾਨ ਕਰਨ ਦੇ ਇੱਛਾਵਾਨ ਲੋਕਾਂ ਦੀ ਸਹੂਲਤ ਲਈ ਵੱਖ-ਵੱਖ ਥਾਂਵਾਂ ਉੱਤੇ ਖ਼ੂਨ ਦਾਨ ਕੈਂਪ ਲਗਾਏ ਜਾਂਦੇ ਹਨ ਅਤੇ 'ਖ਼ੂਨ ਦਾਨ' ਨੂੰ ਮਹਾਂਦਾਨ ਜਾਂ ਜੀਵਨ-ਦਾਨ ਵੀ ਕਿਹਾ ਜਾਂਦਾ ਹੈ। ਭਾਈ ਘਨੱਈਆ ਜੀ ਨੇ ੧੭੦੪ ਈ: ਦੇ ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ਦੌਰਾਨ ਆਪਣਿਆਂ ਅਤੇ ਵਿਰੋਧੀ ਜੰਗਜੂਆਂ ਨੂੰ ਬਿਨ੍ਹਾਂ ਵਿਤਕਰੇ ਜਲ-ਪਾਣੀ ਦੀ ਸੇਵਾ ਕਰ ਕੇ ਜੀਵਨ-ਦਾਨ ਦਿੱਤਾ ਗਿਆ। ਭਾਈ ਮੋਤੀ ਰਾਮ ਮਹਿਰਾ ਵੱਲੋਂ ਗੁਰੂ-ਮਾਤਾ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਠੰਡੇ ਬੁਰਜ ਵਿਚ ਦੁੱਧ-ਪਾਣੀ ਦੀ ਸੇਵਾ ਅਤੇ ਦੀਵਾਨ ਟੋਡਰ ਮੱਲ ਵੱਲੋਂ ਉਨ੍ਹਾਂ ਮਹਾਨ ਅਦੁੱਤੀ ਸ਼ਹੀਦਾਂ ਦਾ ਅੰਤਮ ਸਸਕਾਰ ਗੁਰੂ-ਮਰਯਾਦਾ ਅਨੁਸਾਰ ਕਰਨ ਹਿੱਤ ਆਪਣਾ ਸਭ ਕੁਝ ਵੇਚ ਕੇ ਇਹ ਵੱਡਮੁੱਲੀ ਸੇਵਾ ਨਿਭਾਈ।

ਗਰੀਬ, ਅਨਾਥ, ਗੂੰਗੇ ਤੇ ਬਹਿਰੇ ਬੱਚਿਆਂ ਦੇ ਪਾਲਣ-ਪੋਸ਼ਣ, ਸਿਹਤ ਅਤੇ ਸਿੱਖਿਆ ਦੇ ਪ੍ਰਬੰਧ ਵਿਚ ਲੱਗੀਆਂ ਸੰਸਥਾਵਾਂ ਅਤੇ ਬਿਰਧ-ਆਸ਼ਰਮਾਂ, ਜਿੱਥੇ ਇਸ ਦੇਸ਼ ਦੀ ਵੱਡਮੁੱਲੀ ਵਿਰਾਸਤ (ਮਾਤਾ-ਪਿਤਾ) ਆਪਣੇ ਨਾਲਾਇਕ ਤੇ ਅਕ੍ਰਿਤਘਣ ਬੱਚਿਆਂ ਦੀ ਬੇਰੁਖ਼ੀ ਕਾਰਨ ਰੁਲ ਰਹੇ ਹਨ, ਨੂੰ ਆਪਣੀ ਕਿਰਤ ਕਮਾਈ ਵਿੱਚੋਂ ਮਦਦ ਦੇਣਾ ਅਤੇ ਉਨ੍ਹਾਂ ਦੀ ਸੇਵਾ-ਸੰਭਾਲ ਕਰਨਾ ਹੜ-ਪੀੜਤਾਂ, ਭੁਚਾਲ-ਪੀੜਤਾਂ ਜਾਂ ਹੋਰ

ਕੁਦਰਤੀ ਆਫਤਾਂ ਦਾ ਸ਼ਿਕਾਰ ਹੋਏ ਲੋੜਵੰਦ ਲੋਕਾਂ ਦੀ ਸੇਵਾ ਵੀ ਅਜੋਕੇ ਸਮੇਂ ਦਾ ਅਤੀ ਜ਼ਰੂਰੀ ਦਾਨ ਹੈ ਜੋ ਪੂਰੀ ਤਰ੍ਹਾਂ ਸਾਰਥਕ ਅਤੇ ਸਹੀ ਹੈ। ਅਜਿਹੇ ਲੋੜਵੰਦਾਂ ਦੀ ਸੇਵਾ ਕਰਨਾ ਅਤੇ ਇਨ੍ਹਾਂ ਸੰਸਥਾਵਾਂ ਦੇ ਸੰਚਾਲਨ ਲਈ ਆਪਣੀ ਸੁਕ੍ਰਿਤ, ਨੇਕ ਕਮਾਈ ਵਿੱਚੋਂ ਦਿੱਤੀ ਸਹਾਇਤਾ ਵੀ ਉੱਤਮ ਦਾਨ ਹੈ, ਇਹ ਪਰਮਾਤਮਾ ਦੀ ਸੱਚੀ-ਸੁੱਚੀ ਸੇਵਾ ਹੈ। ਗੁਰੂ ਸਾਹਿਬਾਨ ਨੇ ਆਪਣੇ ਜੀਵਨ-ਕਾਲ ਅਤੇ ਵਿਚਾਰਧਾਰਾ ਵਿਚ ਅਜਿਹੇ ਨੇਕ ਅਤੇ ਪਰਉਪਕਾਰੀ ਕਾਰਜਾਂ ਲਈ ਪ੍ਰੇਰਿਤ ਕੀਤਾ ਹੈ:

*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥* *(ਪੰਨਾ ੧੩੬)*

ਦਾਨ ਬਹੁਪੱਖੀ ਅਰਥ ਅਤੇ ਅਸਰ ਰੱਖਦਾ ਹੈ। ਇਸ ਰਾਹੀਂ ਬਹੁਤ ਸਾਰੇ ਲੋਕਾਂ ਦੀ ਕਿਸਮਤ ਬਦਲ ਸਕਦੀ ਹੈ। ਨਵਾਂ ਜੀਵਨ ਪ੍ਰਾਪਤ ਹੋ ਸਕਦਾ ਹੈ। ਬਹੁਤ ਸਾਰੀਆਂ ਜਥੇਬੰਦੀਆਂ ਅਜਿਹੇ ਕਾਰਜਾਂ ਵਿਚ ਜੁਟੀਆਂ ਹੋਈਆਂ ਹਨ ਜਿਸ ਨਾਲ ਦੂਜੇ ਲੋਕਾਂ ਦਾ ਭਲਾ ਹੁੰਦਾ ਹੋਵੇ। ਅਜਿਹੇ ਵਿਅਕਤੀਆਂ ਦੀ ਵੀ ਕਮੀ ਨਹੀਂ ਹੈ ਜਿਹੜੇ ਦਾਨ ਲੈਣ ਦੇ ਨਾਂ ਉੱਤੇ ਆਪਣੀਆਂ ਜੇਬਾਂ ਭਰਨ ਦੇ ਕਾਰਜ ਵਿਚ ਲੱਗੇ ਹੋਏ ਹਨ। ਇਹ ਲੋਕ ਤਾਂ ਮੁਰਦਿਆਂ ਦੀਆਂ ਜੇਬਾਂ ਫਰੋਲਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਅਜਿਹੇ ਲੋਕ ਸਮਾਜ ਦੇ ਮੱਥੇ ਉੱਤੇ ਵੱਡਾ ਕਲੰਕ ਹਨ। ਦਾਨ ਦਾ ਜਿਹੜਾ ਅਰਥ ਗੁਰਬਾਣੀ ਵਿਚ ਆਇਆ ਹੈ, ਉਹ ਬਹੁਤ ਹੀ ਮਹੱਤਵਪੂਰਨ ਹੈ। ਜੀਵਨ ਦਾ ਕੋਈ ਵੀ ਫੈਸਲਾ ਕਰਨ ਤੋਂ ਪਹਿਲਾਂ ਉਸ ਦੀ ਪੂਰਨ ਤੌਰ 'ਤੇ ਪਰਖ-ਪੜਚੋਲ ਕਰਨੀ ਜ਼ਰੂਰੀ ਹੈ। ਜਿਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥*
*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥* *(ਪੰਨਾ ੧੨੪੫)*

ਨਿਸਚੇ ਹੀ ਇਹ "ਅਕਲਿ" ਮਨੁੱਖ ਨੂੰ ਸੱਚੇ ਸਤਿਗੁਰੂ ਪਾਸੋਂ ਹੀ ਪ੍ਰਾਪਤ ਹੋ ਸਕਦੀ ਹੈ। ਮਨੁੱਖ ਨੇ ਇਸ ਬੁੱਧ-ਬਿਬੇਕ (ਅਕਲਿ) ਅਤੇ ਬਾਲ ਬੁੱਧ ਦੇ ਸਹੀ ਪਾਤਰ ਹੋਣ ਦੇ ਯੋਗ ਹੋਣਾ ਹੁੰਦਾ ਹੈ। ਸਤਿਗੁਰੂ ਜੀ ਅਕਾਲ ਪੁਰਖ ਪਾਸੋਂ "*ਪਾਇਓ ਬਾਲ ਬੁਧਿ ਸੁਖੁ ਰੇ ॥*" ਅਤੇ "*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥*" ਦਾ ਦਾਨ ਹੀ ਮੰਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਉਦਾਸੀਆਂ ਦੌਰਾਨ ਜਿੱਥੇ ਵੀ ਗਏ, ਉਨ੍ਹਾਂ ਲੋਕਾਈ ਨੂੰ ਪਰਮਾਤਮਾ ਦੇ ਨਾਮ ਨਾਲ ਜੋੜਿਆ। ਗੁਰੂ ਸਾਹਿਬ ਨਾਮ ਨੂੰ ਪਰਮਾਤਮਾ ਦੀ ਸਭ ਤੋਂ ਉੱਤਮ ਦਾਤ ਮੰਨਦੇ ਹਨ। ਭਾਈ ਗੁਰਦਾਸ ਜੀ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨਾਮ ਨੂੰ ਹੀ ਸਭ ਤੋਂ ਵੱਡੀ ਕਰਾਮਾਤ ਮੰਨਦੇ ਹਨ:

*ਬਾਬਾ ਬੋਲੇ ਨਾਥ ਜੀ ! ਸਬਦੁ ਸੁਨਹੁ ਸਚੁ ਮੁਖਹੁ ਅਲਾਈ।*

*ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ।* (ਵਾਰ ੧:੪੩)

ਗੁਰੂ ਸਾਹਿਬ ਦਾਨ ਪ੍ਰਥਾ ਨੂੰ ਵੀ ਨਵੇਂ ਅਤੇ ਸਾਰਥਕ ਰੂਪ ਵਿਚ ਪੇਸ਼ ਕਰਦੇ ਹਨ। ਗੁਰੂ ਸਾਹਿਬ ਸਾਨੂੰ ਸਮਝਾਉਂਦੇ ਹਨ ਕਿ ਦਾਨੀ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਯੋਗ ਦਾਨ-ਪਾਤਰ ਕੌਣ ਹੈ? ਦਾਨ ਕਿਉਂ ਦਿੱਤਾ ਜਾਵੇ? ਦਾਨ ਕਿਸ ਤਰ੍ਹਾਂ ਦਾ ਹੋਵੇ? ਗੁਰਮਤਿ ਦੀ ਵਿਚਾਰਧਾਰਾ ਦਾ ਤਾਂ ਆਧਾਰ ਹੀ ਕਿਰਤ ਕਰਨਾ, ਵੰਡ ਛਕਣਾ ਅਤੇ ਨਾਮ ਜਪਣਾ ਅਤੇ "*ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥*" ਇੱਥੇ ਇਹ ਵੀ ਮਹੱਤਵਪੂਰਨ ਗੱਲ ਸਪੱਸ਼ਟ ਹੈ ਕਿ ਦਾਨ ਆਪਣੀ ਸ਼ੁੱਧ ਘਾਲਿ ਕਮਾਈ ਵਿੱਚੋਂ ਹੀ ਦੇਣਾ ਯੋਗ ਹੈ। ਇਸ ਨੂੰ ਸੇਵਾ ਅਤੇ ਸਿਮਰਨ ਨਾਲ ਜੋੜ ਕੇ ਹੀ ਵੇਖਣਾ ਚਾਹੀਦਾ ਹੈ। ਲੋਕਾਂ ਨੂੰ ਲੁੱਟ ਕੇ ਦਾਨ ਦੇਣਾ ਇਕ ਢੌਂਗ ਹੀ ਹੈ ਅਤੇ ਇਹ ਲੋਕਾਂ ਨਾਲ ਤਾਂ ਧੋਖਾ ਹੁੰਦਾ ਹੀ ਹੈ ਸਗੋਂ ਅਜਿਹਾ ਅਖੌਤੀ ਦਾਨੀ ਆਪਣੇ ਨਾਲ ਹੀ ਧੋਖਾ ਕਰ ਰਿਹਾ ਹੁੰਦਾ ਹੈ। ਇਹ ਤਾਂ ਕੇਵਲ ਆਪਣੀ ਝੂਠੀ ਹਉਮੈਂ ਨੂੰ ਪੱਠੇ ਪਾਉਣ ਦੇ ਤੁਲ ਅਤੇ ਲੋਕਾਂ ਨੂੰ ਮੂਰਖ ਬਣਾ ਕੇ ਉੱਚੀਆਂ ਪਦਵੀਆਂ ਪ੍ਰਾਪਤ ਕਰਨ ਲਈ ਕੀਤਾ ਅਡੰਬਰ ਹੀ ਹੁੰਦਾ ਹੈ। ਲੋਕਾਂ ਦੇ ਹੱਕਾਂ ਉੱਤੇ ਡਾਕੇ ਮਾਰ ਕੇ ਲੋਕਾਂ ਦੀ ਲੁੱਟ ਕਰ ਕੇ ਆਪਣੀ ਪਾਪ ਦੀ ਖੱਟੀ ਕਮਾਈ ਨਾਲ ਤਜੌਰੀਆਂ ਵਿੱਚੋਂ ਦਿੱਤਾ ਦਾਨ ਤਾਂ ਮਹਿਜ਼ ਇਕ ਛਲਾਵਾ ਹੈ। "*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥*" ਗੁਰਮਤਿ ਅਜਿਹੇ ਰੁਝਾਨ ਨੂੰ ਪ੍ਰਵਾਨ ਨਹੀਂ ਕਰਦੀ।

ਅਜੋਕੇ ਸਮਾਜ ਵਿਚ ਪੁਰਾਤਨ ਭਰਮ-ਜਾਲ ਦੇ ਕੋਹੜ ਨਾਲ ਇਕ ਹੋਰ ਵਾਧਾ ਹੋ ਗਿਆ ਹੈ ਉਹ ਹੈ ਡੇਰਾਵਾਦ ਦਾ। ਇਹ ਲੋਕ ਵੀ "*ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥੧॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥*" ਵਾਲੀ ਪ੍ਰਵਿਰਤੀ ਦੇ ਮਾਲਕ ਹਨ ਅਤੇ ਭੋਲੇ-ਭਾਲੇ ਲੋਕਾਂ ਨੂੰ ਆਪਣੇ ਹੀ ਵੱਲੋਂ ਖੜੇ ਕੀਤੇ ਭਰਮ-ਜਾਲ ਦੇ ਅਡੰਬਰ ਵਿਚ ਫਸਾ ਕੇ ਉਨ੍ਹਾਂ ਦੀ ਖੂਬ ਲੁੱਟ ਕਰਦੇ ਹਨ। ਆਮ ਵੇਖਣ ਵਿਚ ਆਇਆ ਹੈ ਕਿ ਇਨ੍ਹਾਂ ਭੱਦਰਪੁਰਸ਼ਾਂ ਦੇ ਸ਼ੋਸ਼ਣ ਦਾ ਮਰਦਾਂ ਨਾਲੋਂ ਔਰਤਾਂ ਵੱਧ ਸ਼ਿਕਾਰ ਹੁੰਦੀਆਂ ਹਨ। ਗਰੀਬ ਅਤੇ ਅਮੀਰ ਪੜ੍ਹੇ ਅਤੇ ਅਨਪੜ੍ਹ ਦੋਵੇਂ ਕਿਸਮ ਦੇ ਲੋਕ ਇਨ੍ਹਾਂ ਦੇ ਜਾਲ ਵਿਚ ਫਸਦੇ ਹਨ। ਇਹ ਆਪੂੰ ਬਣੇ ਅਖੌਤੀ ਮਹਾਂਪੁਰਸ਼ ਲੋਕਾਂ ਨੂੰ ਮਾਇਆ ਦਾ ਤਿਆਗ ਕਰਨ ਦਾ ਉਪਦੇਸ਼ ਦਿੰਦੇ ਹਨ ਪਰੰਤੂ ਆਪ ਉਨ੍ਹਾਂ ਤੋਂ ਮੋਟੀਆਂ ਰਕਮਾਂ ਦਾਨ ਵਜੋਂ ਵਸੂਲ ਕੇ ਆਪਣੀਆਂ ਜਾਇਦਾਦਾਂ ਵਧਾ ਕੇ ਗੋਗੜਾਂ ਮੋਟੀਆਂ ਕਰਦੇ ਹਨ ਅਤੇ ਪੂਰੀ ਐਸ਼ੋ-ਅਰਾਮ ਵਾਲਾ ਸ਼ਾਹੀ ਜੀਵਨ ਜਿਊਂਦੇ ਹਨ। ਗੁਰਮਤਿ ਮਨੁੱਖ ਨੂੰ ਇਸੇ ਲਈ ਹੀ ਇਸ ਪੱਖ ਤੋਂ ਵੀ ਸੁਚੇਤ ਕਰਦੀ ਹੈ ਕਿ ਦਾਨ ਕਿਉਂ ਕੀਤਾ ਜਾਵੇ? ਕਿਸ ਨੂੰ ਦਿੱਤਾ ਜਾਵੇ? ਅਤੇ ਕਿਸ ਤਰ੍ਹਾਂ ਦਾਨ ਦਿੱਤਾ ਜਾਵੇ? ਗੁਰੂ ਸਾਹਿਬ ਮਨੁੱਖ ਨੂੰ "ਅਕਲੀ ਕੀਚੈ ਦਾਨੁ" ਦਾ ਉਪਦੇਸ਼ ਕਰਦਿਆਂ ਸਹੀ ਮਾਰਗ ਦੱਸਦੇ ਹਨ ਤਾਂ ਜੋ ਤੁਹਾਡਾ ਦਾਨ ਸਹੀ ਅਤੇ ਸਾਰਥਕ ਸਾਬਤ ਹੋ ਜਾਵੇ। ਦਾਨ, ਤਨ ਦਾ, ਮਨ ਦਾ, ਧਨ

ਦਾ, ਸਮੇਂ ਦਾ ਪਰੰਤੂ ਕੇਵਲ ਲੋੜਵੰਦ ਅਤੇ ਹੱਕਦਾਰ ਲੋਕਾਂ ਨੂੰ ਹੀ। ਕੁਝ ਸਿਆਣੇ ਅਤੇ ਦੂਰ-ਅੰਦੇਸ਼ ਲੋਕ ਆਪਣੇ ਜਿਊਂਦੇ ਜੀਅ ਆਪਣਾ ਸਰੀਰ ਮਰਨ-ਉਪਰੰਤ ਮੈਡੀਕਲ ਖੋਜ ਸੰਸਥਾਵਾਂ ਨੂੰ ਦਾਨ ਕਰ ਦਿੰਦੇ ਹਨ ਤਾਂ ਜੋ ਮੈਡੀਕਲ ਕਿੱਤੇ ਵਿਚ ਸ਼ਾਮਲ ਹੋਣ ਵਾਲੇ ਸਿਖਿਆਰਥੀ ਡਾਕਟਰਾਂ ਨੂੰ ਪਰਮਾਤਮਾ ਵੱਲੋਂ ਸਿਰਜੇ ਤੇ ਸ਼ਿੰਗਾਰੇ ਅਤਿ ਮਹੀਨ ਅਤੇ ਗੁੰਝਲਦਾਰ ਅੰਦਰੂਨੀ ਸਰੀਰ ਬਾਰੇ ਅਸਲ ਜਾਣਕਾਰੀ ਤਥਾ ਗਿਆਨ ਪ੍ਰਾਪਤ ਹੋ ਸਕੇ। ਅਜਿਹਾ ਦਾਨ ਵੀ ਅਜੋਕੇ ਵਿਗਿਆਨਕ ਯੁੱਗ ਵਿਚ ਬਹੁਤ ਹੀ ਸਹੀ ਅਤੇ ਸਾਰਥਕ ਹੈ।

ਗੁਰਬਾਣੀ ਦੱਸਦੀ ਹੈ ਕਿ ਨਾਮ ਨਾਲ ਜੁੜਿਆਂ ਅਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾਮ ਤੋਂ ਦੂਰ ਜਾਣ ਨਾਲ ਜਮਾਂ ਦਾ ਡਰ ਲੱਗਦਾ ਹੈ। "*ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥*" ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹਾਦਤਾਂ ਸਾਡੇ ਸਾਹਮਣੇ ਹਨ ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਆਸਰੇ ਬਹੁਤ ਵੱਡੀਆਂ ਸ਼ਹਾਦਤਾਂ ਦਿੱਤੀਆਂ ਜਿਸ ਨਾਲ ਸਮੁੱਚੀ ਮਨੁੱਖਤਾ ਸੱਚ-ਧਰਮ ਦੇ ਮਾਰਗ ਵੱਲ ਪ੍ਰੇਰਿਤ ਹੋਈ। ਇਹੋ ਨਿਰਮਲ ਪੰਥ ਤਥਾ ਗੁਰਮੁਖ-ਮਾਰਗ ਹੈ। ਬਹੁਤ ਸਾਰੇ ਸਿੱਖਾਂ ਨੇ ਗੁਰੂ-ਆਸ਼ੇ ਅਨੁਸਾਰ ਜੀਵਨ ਦੀ ਪਰਵਾਹ ਕੀਤੇ ਬਗੈਰ ਧਰਮ ਦੇ ਮਾਰਗ ਨੂੰ ਚੁਣਿਆ ਅਤੇ ਇਸ ਮਾਰਗ 'ਤੇ ਚੱਲਦਿਆਂ, "*ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥*" ਅਨੁਸਾਰ ਦ੍ਰਿੜ੍ਹ ਸੰਕਲਪ ਹੋ ਕੇ ਚੱਲੇ, ਕੁਰਬਾਨੀਆਂ ਕੀਤੀਆਂ ਅਤੇ ਹੱਸ-ਹੱਸ ਕੇ ਸ਼ਹੀਦੀਆਂ ਦਿੱਤੀਆਂ ਭਾਵ ਜੀਵਨ ਹੀ ਦਾਨ-ਕੁਰਬਾਨ ਕਰ ਦਿੱਤਾ ਅਤੇ ਲੋਕਾਈ ਦਾ ਮਾਰਗ-ਦਰਸ਼ਨ ਕੀਤਾ। ਜੀਵਨ-ਦਾਨ ਇਕ ਬਹੁਤ ਵੱਡਾ ਕਾਰਜ ਹੈ ਜਿਹੜਾ ਸਦੀਆਂ ਤਕ ਮਾਨਵਤਾ ਲਈ ਚਾਨਣ-ਮੁਨਾਰੇ ਦਾ ਕੰਮ ਕਰਦਾ ਹੈ। ਕੁਝ ਅਜਿਹੀਆਂ ਸ਼ਖ਼ਸੀਅਤਾਂ ਵੀ ਹਨ ਜਿਨ੍ਹਾਂ ਨੇ ਆਪਣਾ ਜੀਵਨ ਲੋਕਾਂ ਦੀ ਸੇਵਾ ਲਈ ਅਰਪਿਤ ਕੀਤਾ ਹੋਇਆ ਹੈ। ਆਪਣੇ ਦੁੱਖ-ਸੁੱਖ ਦੀ ਪਰਵਾਹ ਕੀਤੇ ਬਗੈਰ ਦੂਜਿਆਂ ਦੇ ਦੁੱਖ ਨੂੰ ਦੂਰ ਕਰਨਾ ਉਹ ਜੀਵਨ ਦਾ ਸਭ ਤੋਂ ਸੱਚਾ ਤੇ ਸੁੱਚਾ ਮਾਰਗ ਮੰਨਦੇ ਹਨ। ਗੁਰਵਾਕ ਹੈ:

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥* *(ਪੰਨਾ ੩੧੪)*

ਸੇਵਾ ਦੁਆਰਾ ਸਰੀਰ ਸਵੱਛ ਹੁੰਦਾ ਹੈ ਅਤੇ ਮਨ ਵਿਚ ਪ੍ਰੇਮ-ਪਿਆਰ, ਨਿਮਰਤਾ ਅਤੇ ਨਿਰਮਲਤਾ ਪੈਦਾ ਹੁੰਦੀ ਹੈ। ਆਪਣੀ ਸੁੱਚੀ ਕਿਰਤ-ਕਮਾਈ ਵਿੱਚੋਂ ਕਿਸੇ ਲੋੜਵੰਦ ਯੋਗ ਪਾਤਰ ਜਾਂ ਸੰਸਥਾ ਨੂੰ ਦਾਨ ਜਾਂ ਸਹਾਇਤਾ ਦੇਣ ਨਾਲ ਮਨੁੱਖ ਨੂੰ ਮਾਨਸਿਕ ਖੁਸ਼ੀ, ਸੰਤੁਸ਼ਟੀ ਅਤੇ ਨਿਰਮਲਤਾ ਪ੍ਰਾਪਤ ਹੁੰਦੀ ਹੈ। ਸਿਮਰਨ ਦੁਆਰਾ ਮਨ ਸ਼ੁੱਧ ਹੁੰਦਾ ਹੈ ਅਤੇ ਕੀਰਤਨ ਤਥਾ ਪਰਮਾਤਮਾ ਦਾ ਜਸ ਗਾਇਨ ਕਰਨ ਦੁਆਰਾ ਅਨੰਦ ਦੀ ਅਵਸਥਾ ਪ੍ਰਾਪਤ ਹੁੰਦੀ ਹੈ। ਸੁਰਤ (ਧਿਆਨ) ਵਿਚ ਸ਼ਬਦ ਦੇ ਪ੍ਰਵੇਸ਼ ਦੁਆਰਾ

*(ਬਾਕੀ ਸਫਾ ੨੮ 'ਤੇ)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ-ਸੰਪਾਦਨ ਅਤੇ ਵਿਰੋਧੀ ਧਿਰਾਂ

*-ਸ. ਹਰਦੇਵ ਸਿੰਘ**

ਸਿੱਖੀ ਦਾ ਇਤਿਹਾਸ ਬੜੀਆਂ ਅਨੂਠੀਆਂ ਘਟਨਾਵਾਂ ਨਾਲ ਭਰਿਆ ਹੋਇਆ ਹੈ। ਐਸੀਆਂ ਘਟਨਾਵਾਂ ਜਿਨ੍ਹਾਂ ਦਾ ਵਾਪਰਨਾ ਆਪਣੇ ਆਪ ਵਿਚ ਬੜਾ ਅਨੋਖਾ ਸੀ, ਲੇਕਿਨ ਘਟਨਾਵਾਂ ਤਾਂ ਘਟਨਾਵਾਂ ਹੀ ਹੁੰਦੀਆਂ ਹਨ ਇਸ ਲਈ ਘਟ (ਵਾਪਰ) ਜਾਂਦੀਆਂ ਹਨ ਅਤੇ ਵਾਪਰਨ ਨਾਲ ਅਤੀਤ ਦਾ ਹਿੱਸਾ ਬਣਦੀਆਂ ਜਾਂਦੀਆਂ ਹਨ। ਇਸ ਦੇ ਨਾਲ ਕੁਝ ਘਟਨਾਵਾਂ ਅਤੀਤ ਦਾ ਹਿੱਸਾ ਹੋ ਜਾਣ ਦੇ ਬਾਵਜੂਦ ਵਰਤਮਾਨ ਵਿਚ ਜੀਵਨ ਨੂੰ ਪ੍ਰਭਾਵਿਤ ਕਰਦੀਆਂ ਰਹਿੰਦੀਆਂ ਹਨ। ਪਰੰਤੂ ਫਿਰ ਵੀ ਉਹ ਰਹਿੰਦੀਆਂ ਹਨ ਇਤਿਹਾਸ ਦਾ ਹਿੱਸਾ ਬਣ ਕੇ ਹੀ, ਕਿਉਂਕਿ ਲੰਘਿਆ ਹੋਇਆ ਵਕਤ ਵਾਪਸ ਨਹੀਂ ਆਉਂਦਾ।

ਜੇਕਰ ਅਸੀਂ ਗੌਰ ਕਰ ਸਕੀਏ ਤਾਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਪ੍ਰਚਾਰ ਯਾਤਰਾਵਾਂ, ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਵਾਰਸ ਚੁਣਦੇ ਹੋਏ ਉਨ੍ਹਾਂ ਦੇ ਹੱਥ ਆਪਣੇ 'ਸ਼ਬਦ ਗਿਆਨ' ਅਤੇ ਆਪਣੇ ਨਾਲ ਜੁੜੇ ਭਾਈਚਾਰੇ ਦੀ ਕਮਾਨ ਸੌਂਪਣਾ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗੁਰਬਾਣੀ ਦਾ ਸੰਕਲਨ ਅਤੇ ਸੰਪਾਦਨ ਕਰਨਾ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮੀਰੀ-ਪੀਰੀ ਦੇ ਫ਼ਲਸਫ਼ੇ ਦਾ ਖੁਲਾਸਾ ਕਰਨਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੧੬੯੯ ਈ: ਦੀ ਵੈਸਾਖੀ ਨੂੰ ਖੰਡੇ ਦੀ ਪਾਹੁਲ ਰਾਹੀਂ 'ਕੌਮੀ ਪ੍ਰਬੰਧ' ਨੂੰ ਮਜ਼ਬੂਤੀ ਦੇਣਾ ਆਦਿ, ਆਪਣੇ ਆਪ ਵਿਚ ਬੜੀਆਂ ਅਹਿਮ ਘਟਨਾਵਾਂ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ ਦਾ ਸੰਕਲਨ ਅਤੇ ਸੰਪਾਦਨ ਦੀ ਘਟਨਾ ਸਿੱਖ ਜਗਤ ਵਿਚ ਬਹੁਤ ਅਹਿਮ ਹੈ। ਅਸੀਂ ਇਤਿਹਾਸਿਕ ਤੱਥਾਂ ਰਾਹੀਂ ਜਾਣਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਰੀਰਿਕ ਰੂਪ ਵਿਚ ਤਕਰੀਬਨ ੭੦-੭੧ ਸਾਲ ਇਸ ਸੰਸਾਰ ਵਿਚ ਰਹੇ। ਇਸ ਅਰਸੇ ਦੌਰਾਨ ਉਨ੍ਹਾਂ ਨੇ ਗੁਰਬਾਣੀ ਨੂੰ ਕਲਮਬੱਧ ਕੀਤਾ ਜੋ ਕਿ ਉਨ੍ਹਾਂ ਦੇ ਜੀਵਨ ਵਿਚ ਉਨ੍ਹਾਂ ਲਈ ਸਭ ਤੋਂ ਵੱਡੀ ਉਪਲਬਧੀ (ਰੱਬੀ ਗਿਆਨ ਦੀ ਪ੍ਰਾਪਤੀ) ਜਾਂ ਕਮਾਈ ਸੀ। ਆਪਣੀ ਇਸ ਉਪਲਬਧੀ ਦੇ ਪ੍ਰਚਾਰ ਲਈ ਹੀ ਤਾਂ ਉਨ੍ਹਾਂ ਨੇ ਹਜ਼ਾਰਾਂ ਮੀਲਾਂ ਦੀ ਯਾਤਰਾ ਕੀਤੀ ਅਤੇ ਆਪਣਾ ਸਾਰਾ ਜੀਵਨ ਇਸੇ ਪ੍ਰਾਪਤੀ ਦੇ ਅਨੁਸਾਰ ਬਤੀਤ ਕੀਤਾ। ਫਿਰ ਇਸੇ

* ਜੰਮੂ- ਮੋ: ੯੪੧੯੧-੮੪੯੯੦

ਉਪਲਬਧੀ ਦੀ ਕਸਵੱਟੀ ਦੇ ਆਧਾਰ ’ਤੇ ਇਕ ਐਸੀ ਸ਼ਖ਼ਸੀਅਤ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਚੁਣਿਆ ਜੋ ਕਿ ਉਨ੍ਹਾਂ ਦੀ ਨਜ਼ਰ ਵਿਚ ਇਸ ਪ੍ਰਾਪਤੀ ਨੂੰ ਸੰਭਾਲ ਸਕਣ ਤੇ ਬਾ-ਤਰਤੀਬ ਅੱਗੇ ਤੋਰਨ ਵਾਲੀ ਸਭ ਤੋਂ ਢੁੱਕਵੀਂ ਸ਼ਖ਼ਸੀਅਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਇਸ ‘ਸ਼ਬਦ ਗਿਆਨ’ ਰੂਪੀ ਉਪਲਬਧੀ ਪ੍ਰਤੀ ਮੌਜੂਦ ਭੁਲੇਖੇ ਖੜ੍ਹੇ ਕਰਨ ਵਰਗੇ ਖ਼ਤਰਿਆਂ ਦਾ ਭਲੀ-ਭਾਂਤ ਗਿਆਨ ਸੀ।

੭੦-੭੧ ਸਾਲਾਂ ਦੇ ਅਰਸੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਨੂੰ ਲਿਖਣ ਦੇ ਨਾਲ-ਨਾਲ ਹੋਰ ਬਹੁਤ ਕੁਝ ਕੀਤਾ ਹੀ ਹੋਵੇਗਾ। ਉਦਾਹਰਨ ਲਈ ਬਹੁਤ ਸਾਰੇ ਕੰਮ ਅਤੇ ਬਹੁਤ ਸਾਰੀਆਂ ਗੱਲਾਂ ਜੇ ਉਨ੍ਹਾਂ ਦੁਆਰਾ ਪ੍ਰਾਪਤ ਗਿਆਨ ਦੇ ਅਨੁਸਾਰ ਹੀ ਹੋਣਗੀਆਂ। ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ‘ਸ਼ਬਦ ਗਿਆਨ’ ਅਤੇ ਉਨ੍ਹਾਂ ਦੇ ਵਿਵਹਾਰ ਦੇ ਪਰਿਪੇਖ ਵਿਚ ਉਨ੍ਹਾਂ ਗੱਲਾਂ ਜਾਂ ਕੰਮਾਂ ਬਾਰੇ ਵੀ ਵਿਵੇਕਸ਼ੀਲ ਅਤੇ ਸੁਚੇਤ ਹੋ ਕੇ ਸੋਚਣਾ ਪਵੇਗਾ ਤਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਨ ਅਤੇ ਸੰਪਾਦਨ ਦੇ ਸਹੀ ਪਰਿਪੇਖ ਨੂੰ ਅਸੀਂ ਸਮਝ ਸਕੀਏ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਨੂੰ ਗੁਰਬਾਣੀ ਨਾਲ ਡੂੰਘਾ ਪਿਆਰ ਸੀ ਅਤੇ ਉਹ ਉਸ ਦੀ ਨਿਰੋਲਤਾ ਦੀ ਹਿਫ਼ਾਜ਼ਤ ਲਈ ਪੂਰਨ ਰੂਪ ਵਿਚ ਸੁਚੇਤ, ਸਮਰਪਿਤ, ਅਤੇ ਪ੍ਰਤੀਬੱਧ ਸਨ।

ਇਹ ਗੱਲ ਸਭ ਤੋਂ ਪਹਿਲਾਂ ਉਨ੍ਹਾਂ ਵਿਚਾਰਕਾਂ ਨੂੰ ਸਮਝ ਲੈਣੀ ਚਾਹੀਦੀ ਹੈ ਜਿਹੜੇ ਕਿ ਗੁਰਬਾਣੀ ਪ੍ਰਤੀ ਆਪਣੇ ਆਪ ਨੂੰ ਗੁਰੂ ਸਾਹਿਬਾਨ ਤੋਂ ਵੀ ਜ਼ਿਆਦਾ ਸੁਚੇਤ ਜਾਂ ਪ੍ਰਤੀਬੱਧ ਸਮਝਣ ਜਾਂ ਦਰਸਾਉਣ ਲੱਗ ਪਏ ਹਨ। ਉਨ੍ਹਾਂ ਨੂੰ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਗੁਰਬਾਣੀ ਹੀ ਤਾਂ ਗੁਰੂ-ਘਰ ਦੀ ਸਭ ਤੋਂ ਵੱਡੀ ਉਪਲਬਧੀ ਸੀ, ਜਿਸ ਦੀ ਹਿਫ਼ਾਜ਼ਤ ਲਈ ਗੁਰੂ ਸਾਹਿਬਾਨ ਦਾ ਸਾਰਾ ਜੀਵਨ ਸਮਰਪਿਤ ਸੀ। ਨਿਰਸੰਦੇਹ ਗੁਰੂ ਸਾਹਿਬਾਨ ਆਪ ਗੁਰਬਾਣੀ ਦੇ ਸਭ ਤੋਂ ਵੱਡੇ ਅਤੇ ਸਭ ਤੋਂ ਕਾਮਯਾਬ ਮੁਹਾਫ਼ਿਜ਼ (Protector) ਸਨ। ਇਸ ਵਿਚ ਕਿਸੇ ਵਿਚਾਰਕ, ਮੈਗਜ਼ੀਨ ਜਾਂ ਅਖ਼ਬਾਰ-ਨਵੀਸ ਨੂੰ ਕਿਸੇ ਕਿਸਮ ਦਾ ਕੋਈ ਮੁਗ਼ਾਲਤਾ (Confusion) ਨਹੀਂ ਰਹਿਣਾ ਚਾਹੀਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਅਤੇ ਸੰਕਲਨ ਤੋਂ ਪਹਿਲਾਂ ਗੁਰਬਾਣੀ ਨੂੰ ਗੁਰੂ ਸਾਹਿਬਾਨ ਨੇ ਕੁਝ ਪੋਥੀਆਂ ਵਿਚ ਹੀ ਲਿਖਿਆ ਸੀ। ਇਹ ਇਕ ਤੱਥ ਹੈ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਵੀ ਆਪਣੀ ਪੋਥੀ ਨੂੰ ਨਾਲ-ਨਾਲ ਲੈ ਕੇ ਚੱਲਦੇ ਸਨ। ਦਸਵੇਂ ਪਾਤਸ਼ਾਹ ਤਕ ਗੁਰੂ-ਘਰ ਬਤੌਰ ਇਕ ਸੰਸਥਾਨ ਅਤੇ ਪ੍ਰਚਾਰ ਦੇ ਮੁੱਖ ਕੇਂਦਰ ਵਜੋਂ ਕਦੇ ਵੀ ਮੁੱਢਲੀ ਤੇ ਪ੍ਰਮਾਣਿਕ ਬਾਣੀ ਤੋਂ ਰਹਿਤ ਨਹੀਂ ਰਿਹਾ ਸੀ। ਜ਼ਾਹਿਰ ਜਿਹੀ ਗੱਲ ਹੈ ਕਿ ਸਮੇਂ ਦੇ ਨਾਲ ਗੁਰਬਾਣੀ ਦਾ ਅਕਾਰ ਵਧਿਆ ਅਤੇ ਇਸ ਲਈ ਪੋਥੀਆਂ ਦੀ ਸੰਖਿਆ ਵੀ। ਲੇਕਿਨ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸਾਰੀ ਬਾਣੀ ਨੂੰ ਇਕ ਹੀ ਗ੍ਰੰਥ (ਕਰਤਾਰਪੁਰੀ ਬੀੜ) ਵਿਚ ਸੰਕਲਿਤ ਅਤੇ ਸੰਪਾਦਿਤ ਕਰਨਾ ਸਿੱਖੀ

ਦੇ ਅਧਿਆਤਮਿਕ ਇਤਿਹਾਸ ਵਿਚ ਸਭ ਤੋਂ ਵੱਡੀ ਘਟਨਾ ਸੀ ਕਿਉਂਕਿ ਇਸ ਘਟਨਾ ਨੇ ਇਤਿਹਾਸ ਨਹੀਂ ਸੀ ਬਣਨਾ ਬਲਕਿ ਇਤਿਹਾਸ ਬਣਾਉਂਦੇ ਰਹਿਣਾ ਸੀ। ਗੁਰਬਾਣੀ ਦਾ ਸੰਪਾਦਨ ਤੇ ਸੰਕਲਨ ਭੂਤਕਾਲ ਦੇ ਗਰਭ ਵਿਚ ਸਮਾ ਜਾਣ ਵਾਲੀ ਘਟਨਾ ਨਹੀਂ ਸੀ ਬਲਕਿ ਇਸ ਨੇ ਤਾਂ ਸਦਾ ਲਈ ਵਰਤਮਾਨ ਦਾ ਵਿਸ਼ਾ ਹੋ ਕੇ ਚੱਲਣਾ ਸੀ।

ਸਾਡੇ ਲਈ ਇਹ ਜਾਣ ਲੈਣਾ ਤੇ ਸਮਝ ਲੈਣਾ ਬੇਹੱਦ ਜ਼ਰੂਰੀ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਰੂ ਸਾਹਿਬਾਨ ਦੀਆਂ ਹੱਥ-ਲਿਖਤ ਪੋਥੀਆਂ ਦੇ ਬਾਵਜੂਦ ਇੱਕ ਹੀ ਗ੍ਰੰਥ (ਕਰਤਾਰਪੁਰੀ ਬੀੜ) ਵਿਚ ਸਾਰੀ ਗੁਰਬਾਣੀ ਨੂੰ ਇਕੱਠਾ ਕਰਨ ਦੀ ਗੱਲ ਕਿਉਂ ਸੋਚੀ? ਸਾਨੂੰ ਇਸ ਦਾ ਵਿਸ਼ਲੇਸ਼ਣ ਕੁਝ ਇੰਝ ਕਰਨਾ ਪਵੇਗਾ ਤਾਂ ਕਿ ਅਸੀਂ ਸਚਾਈ ਨੂੰ ਜ਼ਿਆਦਾ ਬਿਹਤਰ ਢੰਗ ਨਾਲ ਜਾਣ ਸਕੀਏ। ਕਿਸੇ ਵੀ ਵਿਸ਼ੇਸ਼ ਇਤਿਹਾਸਿਕ ਘਟਨਾ ਨੂੰ ਸਮਝਣ ਲਈ ਉਸ ਦੇ ਪਿਛੋਕੜ ਅਤੇ ਉਸ ਨਾਲ ਜੁੜੇ ਸਮਕਾਲੀ ਵਾਤਾਵਰਨ ਅਤੇ ਹਾਲਾਤਾਂ ਦੀ ਪੜਚੋਲ ਕਰਨੀ ਜ਼ਰੂਰੀ ਹੁੰਦੀ ਹੈ। ਪਰ ਗੱਲ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਨ ਅਤੇ ਸੰਪਾਦਨ ਦੀ ਹੈ ਤਾਂ ਇਸ ਲਈ ਸਾਨੂੰ ਉਸ ਸਮੇਂ ਦੇ ਪਿਛੋਕੜ, ਵਾਤਾਵਰਨ, ਹਾਲਾਤਾਂ ਦੇ ਨਾਲ-ਨਾਲ ਅੱਜ ਦੇ ਅਤੇ ਆਉਣ ਵਾਲੇ 'ਸਿੱਖੀ ਅਤੇ ਕੌਮੀ ਜੀਵਨ' ਵਿਚ 'ਸ਼ਬਦ ਗੁਰੂ' ਦੇ ਸਥਾਨ ਨੂੰ ਵੀ ਲਾਜ਼ਮੀ ਤੌਰ 'ਤੇ ਜ਼ਹਿਨ ਵਿਚ ਰੱਖਣਾ ਚਾਹੀਦਾ ਹੈ। ਇਸ ਵਾਸਤੇ ਸਾਨੂੰ ਹੇਠਾਂ ਲਿਖੇ ਨੁਕਤਿਆਂ ਤੇ ਗੌਰ ਕਰਨਾ ਪਵੇਗਾ:-

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਗੁਰੂ-ਘਰ ਨੂੰ ਅੰਦਰੋਂ ਅਤੇ ਬਾਹਰੋਂ ਵਿਰੋਧ ਅਤੇ ਭਿੰਨ-ਭਿੰਨ ਸਾਜ਼ਿਸ਼ਾਂ ਦਾ ਸਾਹਮਣਾ ਕਰਨਾ ਪਿਆ ਸੀ। ਜ਼ਾਹਿਰ ਜਿਹੀ ਗੱਲ ਹੈ ਕਿ ਗੁਰੂ-ਘਰ ਦਾ ਵਿਰੋਧ ਗੁਰਬਾਣੀ ਦਾ ਵਿਰੋਧ ਹੀ ਸੀ ਕਿਉਂਕਿ ਇਹੀ ਤਾਂ ਗੁਰੂ-ਘਰ ਦੀ ਸਭ ਤੋਂ ਬਾ-ਅਸਰ ਬੇਸ਼-ਕੀਮਤੀ ਚੀਜ਼ ਸੀ। ਪ੍ਰਚਾਰ ਦੇ ਚੱਲਦੇ ਸਮਾਂ ਐਸਾ ਵੀ ਆਇਆ ਜਦ ਇਕ ਵੱਡੇ ਭੂਗੋਲਿਕ ਖੇਤਰ ਵਿਚ ਗੁਰਬਾਣੀ ਵੱਡੀ ਪੱਧਰ 'ਤੇ ਲੋਕਾਂ ਦਾ ਆਦਰ ਅਤੇ ਸਤਿਕਾਰ ਪ੍ਰਾਪਤ ਕਰ ਕੇ ਬੜੀ ਲੋਕਪ੍ਰਿਯ ਹੋ ਗਈ ਸੀ। ਕੁਝ ਵਿਰੋਧੀ ਧਿਰਾਂ ਬਾਣੀ ਵਿਚ ਜੋੜ-ਤੋੜ ਕਰ ਕੇ ਆਪਣੀਆਂ ਰੋਟੀਆਂ ਸੇਕਣ ਅਤੇ ਕੁਝ ਧਿਰਾਂ ਗੁਰੂ-ਘਰ ਦੇ ਫ਼ਲਸਫ਼ੇ ਨੂੰ ਸਿਰੇ ਤੋਂ ਖ਼ਤਮ ਕਰਨ ਦੀ ਫ਼ਿਰਾਕ ਵਿਚ ਸਨ।

ਅਲੱਗ-ਅਲੱਗ ਪੋਥੀਆਂ ( ਹੱਥ-ਲਿਖਤ) ਸਰੂਪਾਂ ਵਿਚ ਇੱਕ ਜਾਂ ਫਿਰ ਕੁਝ ਹੋਰ ਨਕਲੀ ਪੋਥੀਆਂ ਨੂੰ ਸ਼ੁਮਾਰ ਕਰਨਾ ਇੱਕ ਅਸਾਨ ਅਤੇ ਖ਼ਤਰਨਾਕ ਸਾਜ਼ਿਸ਼ ਹੋ ਸਕਦੀ ਸੀ। ਜਿਸਦੇ ਉਪਰਾਲੇ ਹੋ ਵੀ ਰਹੇ ਸਨ ਅਤੇ ਨਕਲੀ ਰਚਨਾਵਾਂ ਰਚਣ ਦੀਆਂ ਕੋਸ਼ਿਸ਼ਾਂ ਵੀ ਹੋ ਰਹੀਆਂ ਸਨ ਜੋ ਕਿ 'ਗੁਰੂ ਪਦ' 'ਤੇ ਦਾਵੇਦਾਰੀ ਦੇ ਮਨਸੂਬਿਆਂ ਨਾਲ ਵੀ ਜੁੜੀਆਂ ਸਨ।

ਅਲੱਗ-ਅਲੱਗ ਪੋਥੀਆਂ ਹੋਣ ਤੇ ਭਵਿੱਖ ਵਿਚ ਇੱਕ-ਇੱਕ ਜਾਂ ਫਿਰ ਦੋ-ਦੋ ਪੋਥੀਆਂ ਆਦਿ ਦੇ ਆਧਾਰ 'ਤੇ ਅਲੱਗ-ਅਲੱਗ ਧੜੇ ਬਣਨ ਦੀ ਪੂਰੀ ਸੰਭਾਵਨਾ ਸੀ।

ਜਿਸ ਦੇ ਚਲਦਿਆਂ ਕੋਈ ਵੀ ਧੜਾ ਆਪਣੇ ਵੱਲੋਂ ਕਾਬਜ਼ ਪੋਥੀ ਨੂੰ ਅਸਲੀ ਅਤੇ ਦੂਸਰਿਆਂ ਦੀ ਪੋਥੀ ਨੂੰ ਨਕਲੀ ਪ੍ਰਚਾਰ ਸਕਦਾ ਸੀ।

ਇਕ ਸਮੇਂ (ਦਸਵੇਂ ਪਾਤਸ਼ਾਹ ਤੋਂ ਬਾਅਦ) ਅਲੱਗ-ਅਲੱਗ ਪੋਥੀਆਂ ਦੇ ਅਲੱਗ-ਅਲੱਗ ਹੱਥਾਂ ਵਿਚ ਪੈਣ ਦੀ ਸੂਰਤ ਵਿਚ ਗੁਰੂ-ਘਰ ਦੇ ਫ਼ਲਸਫ਼ੇ ਦੀ ਇਕਸਾਰਤਾ ਨੂੰ ਖ਼ਤਰਾ ਹੋ ਸਕਦਾ ਸੀ ਅਤੇ ਐਸੀ ਸੂਰਤ ਵਿਚ ਗੁਰੂ-ਘਰ ਦੇ ਫ਼ਲਸਫ਼ੇ ਲਈ ਇਕ ਸਿਧਾਂਤਕ ਵਖਰੇਵੇਂ ਜਿਹੀ ਹਾਲਤ ਹੋ ਸਕਦੀ ਸੀ।

ਮੱਧ ਪੰਜਾਬ ਦੇ ਪੰਜ-ਸਾਲਾ ਪ੍ਰਚਾਰ ਦੌਰੇ ਉਪਰੰਤ, ਸੰਨ ੧੫੯੫ ਈ: ਵਿਚ ਸ੍ਰੀ ਅੰਮ੍ਰਿਤਸਰ ਆਉਣ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਜ਼ਿਸ਼ਾਂ ਅਤੇ ਪ੍ਰਿਥੀ ਚੰਦ (ਮਿਹਰਬਾਨ ਵਾਲੇ ਪ੍ਰਸੰਗ ਦੇ ਸੰਦਰਭ ਵਿਚ) ਦੁਆਰਾ ਗੁਰਬਾਣੀ ਦੇ ਨਾਂ 'ਤੇ ਨਕਲੀ ਰਚਨਾਵਾਂ ਲਿਖਣ ਅਤੇ ਪ੍ਰਚਾਰਨ ਦੀਆਂ ਕੋਸ਼ਿਸ਼ਾਂ ਨੂੰ ਭਾਂਪ ਕੇ ਸਭ ਤੋ ਪਹਿਲਾਂ ਗੁਰਬਾਣੀ ਪ੍ਰਤੀ ਅਜਿਹੇ ਸੰਭਾਵਿਤ ਖ਼ਤਰਿਆਂ ਨੂੰ ਨਜਿੱਠਣ ਲਈ ਸਾਰੀ ਗੁਰਬਾਣੀ ਨੂੰ ਇੱਕ 'ਗ੍ਰੰਥ' ਰੂਪ ਵਿਚ ਲਿਖਣ ਦਾ ਇਤਿਹਾਸਿਕ ਨਿਰਣਾ ਲਿਆ ਤਾਂ ਕਿ ਮੂਲਭੂਤ ਪ੍ਰਮਾਣਿਕ ਗੁਰਬਾਣੀ ਲਿਖਤਾਂ ਦਾ 'ਇਕ ਏਕੀਕ੍ਰਿਤ ਅਤੇ ਪ੍ਰਮਾਣਿਕ' ਸੋਮਾ ਤਿਆਰ ਕੀਤਾ ਜਾ ਸਕੇ। ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੋਥੀਆਂ (ਗੁਰੂ ਸਾਹਿਬਾਨ ਦੁਆਰਾ ਲਿਖਤ ਅਤੇ ਪ੍ਰਮਾਣਿਤ ਬਾਣੀ) ਦੀ ਬਾਣੀ ਨੂੰ ਇੱਕ 'ਗ੍ਰੰਥ' ਵਿਚ ਦਰਜ ਕਰਨ ਦਾ ਕੰਮ ਸ਼ੁਰੂ ਕੀਤਾ। ਇਹ ਕੋਈ ਸਿਧਾਂਤਕ ਬਦਲਾਅ ਨਹੀਂ ਸੀ ਬਲਕਿ ਇਹ ਵਕਤ ਦੀ ਨਜ਼ਾਕਤ ਅਨੁਸਾਰ 'ਸ਼ਬਦ ਵਿਚਾਰਧਾਰਾ' ਲਈ ਲੋੜੀਂਦੀ 'ਪ੍ਰਚਾਰਧਾਰਾ' ਵਿਚ ਲੋੜੀਂਦੇ ਬਦਲਾਅ ਦਾ ਉਪਰਾਲਾ ਸੀ। ਇਸ ਦਾ ਟੀਚਾ ਪ੍ਰਮਾਣਿਕ ਬਾਣੀ ਦੇ ਇਕ ਸਰਬ-ਪ੍ਰਵਾਣਿਤ ਮਾਣਕ ਨੂੰ ਸਥਾਪਿਤ ਕਰਨਾ ਸੀ ਤਾਂ ਕਿ ਆਉਣ ਵਾਲੇ ਸਮੇਂ ਤਕ ਕੌਮ ਅਤੇ ਸਰਬੱਤ ਦੇ ਭਲੇ ਵਾਸਤੇ ਪ੍ਰਮਾਣਿਕ ਸ਼ਬਦ ਗੁਰੂ ਦੀ ਨਿਸ਼ਾਨਦੇਹੀ ਹੋ ਸਕੇ। ਇਹ ਗੱਲ ਅਲੱਗ-ਅਲੱਗ ਪੋਥੀਆਂ ਰਾਹੀਂ ਸੰਭਵ ਨਹੀਂ ਸੀ ਹੋ ਸਕਦੀ। ਇਸ ਪੰਜਵੇਂ ਨੁਕਤੇ ਵਿਚ ਕੁਝ ਗੱਲਾਂ ਵਿਚਾਰਨਯੋਗ ਹਨ ਜੋ ਇਸ ਪ੍ਰਕਾਰ ਹਨ:-

ੳ) ਗੁਰੂ ਸਾਹਿਬਾਨ ਨੇ ਭਗਤ ਸਾਹਿਬਾਨ ਦੀ ਬਾਣੀ (ਜੋ ਕਿ ਗੁਰੂ ਰੂਪ ਸ਼ਬਦ ਗਿਆਨ ਮੁਤਾਬਕ ਸੀ) ਇਕੱਤਰ ਕੀਤੀ ਸੀ, ਇਹ ਗੱਲ ਸਮਝ ਆਉਂਦੀ ਹੈ।

ਅ) ਪਰ ਇਹ ਗੱਲ ਬਿਲਕੁਲ ਤਰਕਸੰਗਤ ਨਜ਼ਰ ਨਹੀਂ ਆਉਂਦੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਅਤੇ ਸੰਪਾਦਨ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਸਾਹਿਬਾਨ ਦੀ ਆਪਣੀ ਬਾਣੀ ਵੀ ਇਕੱਤਰ ਕਰਨ ਦੀ ਲੋੜ ਪਈ ਸੀ। ਜੇਕਰ ਇਹ ਸੱਚ ਹੈ ਤਾਂ ਸਵਾਲ ਉੱਠਦੇ ਹਨ ਕਿ, ਕੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ-ਘਰ ਆਪ ਸੰਪੂਰਨ ਅਸਲੀ ਬਾਣੀ (ਗੁਰੂ ਸਾਹਿਬਾਨ ਦੀ ਆਪਣੀ ਬਾਣੀ) ਤੋਂ ਰਹਿਤ ਸੀ? ਕੀ ਸ੍ਰੀ ਗੁਰੂ ਅਰਜਨ ਦੇਵ ਜੀ ਵਰਗੇ ਰਹਿਬਰ ਬਿਨਾਂ ਸੰਪੂਰਨ ਅਸਲ ਬਾਣੀ ਤੋਂ ਹੀ ਸਿੱਖਾਂ ਨੂੰ ਰਹਿਬਰੀ ਦਿੰਦੇ ਰਹੇ ਸਨ? ਨਿਰਸੰਦੇਹ ਐਸਾ ਹੋ ਹੀ ਨਹੀਂ ਸਕਦਾ। ਐਸਾ

ਸੋਚਣਾ ਵੀ ਇਕ ਨਿਹਾਇਤ ਗੈਰ-ਤਰਕਸ਼ੀਲ ਸੋਚ ਹੋਵੇਗੀ। ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪਹਿਲੇ ਗੁਰੂ ਸਾਹਿਬਾਨ ਅਤੇ ਆਪਣੀ ਬਾਣੀ ਹੈ ਹੀ ਸੀ ।

ੲ) ਫਿਰ ਵੀ ਇਤਿਹਾਸ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਉਣ ਦੌਰਾਨ ਕੁਝ ਬਾਣੀ ਲਿਖਤਾਂ ਇਕੱਤਰ ਕਰਨ ਦੇ ਸੰਕੇਤ ਮਿਲਦੇ ਹਨ। ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਣ ਸਮੇਂ ਦੌਰਾਨ ਆਪਣੇ ਪਾਸ ਅਸਲੀ ਬਾਣੀ (ਗੁਰੂ ਸਾਹਿਬਾਨ ਦੀ ਆਪਣੀ ਬਾਣੀ) ਮੌਜੂਦ ਹੋਣ ਦੇ ਬਾਵਜੂਦ ਬਾਣੀ ਲਿਖਤਾਂ ਇਕੱਤਰ ਕਰਨ ਦਾ ਉਪਰਾਲਾ ਕਿਉਂ ਕੀਤਾ? ਇਹ ਗੱਲ ਗੰਭੀਰਤਾ ਨਾਲ ਵਿਚਾਰਨ ਦੀ ਲੋੜ ਹੈ। ਇੱਥੇ ਸਾਨੂੰ ਬਾਣੀ ਇਕੱਤਰ ਕਰਨ ਪਿੱਛੇ ਗੁਰੂ ਸਾਹਿਬ ਦੇ ਮਕਸਦ ਅਤੇ ਬਾਣੀ ਲਿਖਣ ਪਿੱਛੇ ਗੁਰੂ ਸਾਹਿਬ ਦੇ ਮਕਸਦ ਵਿਚਲੇ ਅੰਤਰ ਨੂੰ ਵੀ ਸਮਝਣਾ ਪਵੇਗਾ।

ਸ) ਦਰਅਸਲ ਮੁੱਢਲੀਆਂ ਜਾਂ ਪ੍ਰਮਾਣਿਕ ਲਿਖਤਾਂ (ਗੁਰੂ ਸਾਹਿਬਾਨ ਦੀ ਆਪਣੀ ਬਾਣੀ) ਤਾਂ ਗੁਰੂ-ਘਰ ਪਾਸ ਹੀ ਰਹਿੰਦੀਆਂ ਸਨ ਪਰ ਉਨ੍ਹਾਂ ਦੇ ਉਤਾਰੇ ਬਾਹਰ ਪ੍ਰਚਾਰ ਲਈ ਪ੍ਰਚਲਿਤ ਹੁੰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚੌਥੇ ਗੁਰੂ ਸਾਹਿਬਾਨ ਤਕ ਬਾਣੀ ਲਗਾਤਾਰ ਲਿਖੀ ਗਈ ਸੀ ਜਿਸ ਨੂੰ ਹਰੇਕ ਗੁਰੂ ਸਾਹਿਬ ਬਾ-ਤਰਤੀਬ ਅਗਲੇ ਗੁਰੂ ਸਾਹਿਬ ਨੂੰ ਸੌਂਪਦੇ ਜਾਂਦੇ ਰਹੇ ਸਨ। ਇਹ ਇਕ ਅੰਦਰੂਨੀ ਪੱਧਰ ਸੀ। ਇਸ ਅੰਦਰੂਨੀ ਪੱਧਰ 'ਤੇ ਬਾਣੀ ਮੁਕੰਮਲ ਅਤੇ ਪ੍ਰਮਾਣਿਕ ਰਹਿੰਦੀ ਸੀ ਪਰ ਬਾਹਰੀ ਪੱਧਰ (ਸੰਗਤਾਂ ਲਈ) 'ਤੇ ਬਾਣੀ ਦੇ ਉਤਾਰੇ ਵਾਰੋ-ਵਾਰੀ ਭੇਜੇ ਜਾਂਦੇ ਸੀ। ਇਹ ਤਰੀਕਾ ਲੱਗਭਗ ੧੦੦ ਸਾਲ ਤਕ ਚੱਲਦਾ ਰਿਹਾ ਸੀ । ਵਾਰੋ-ਵਾਰੀ ਭੇਜਣ ਕਰਕੇ ਉਤਾਰਿਆਂ ਵਿਚ ਅੰਤਰ ਰਹਿੰਦਾ ਸੀ। ਮਿਸਾਲ ਦੇ ਤੌਰ 'ਤੇ ਜੋ ਉਤਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੇਜੇ ਉਨ੍ਹਾਂ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਨਹੀਂ ਸੀ ਹੋ ਸਕਦੀ ਅਤੇ ਠੀਕ ਇਸੇ ਤਰ੍ਹਾਂ ਜੋ ਉਤਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੰਗਤਾਂ ਨੂੰ ਭੇਜੇ ਉਨ੍ਹਾਂ ਵਿਚ ਤੀਜੇ ਅਤੇ ਚੌਥੇ ਗੁਰੂ ਸਾਹਿਬਾਨ ਦੀ ਬਾਣੀ ਦਾ ਹੋਣਾ ਸੰਭਵ ਹੀ ਨਹੀਂ ਸੀ। ਇਹ ਸੁਭਾਵਿਕ ਅੰਤਰ ਸਨ।

ਬਾਹਰ ਪ੍ਰਚਾਰ ਲਈ ਪ੍ਰਚਲਿਤ ਇਨ੍ਹਾਂ ਉਤਾਰਿਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਇਕੱਤਰ ਕਰਨ ਦਾ ਨਿਰਣਾ ਇਕ ਪ੍ਰਕਾਰ ਦੀ ਵਾਪਸੀ ਅਤੇ ਲੋੜੀਂਦੇ ਬਦਲਾਅ ਦੀ ਪ੍ਰਕਿਰਿਆ ਸੀ, ਜਿਸ ਰਾਹੀਂ ਗੁਰੂ ਜੀ ਨੇ ਜਿੱਥੇ ਇਕ ਪਾਸੇ ਪ੍ਰਚਲਿਤ ਪੋਥੀ ਸਰੂਪਾਂ ਦੀ ਵਾਪਸੀ ਅਤੇ ਅਸਲੀ ਬਾਣੀ ਵਿਚ ਸੁਭਾਵਿਕ ਅੰਤਰਾਂ, ਰਲਿਆਂ ਜਾਂ ਘਾਟੇ-ਵਾਧੇ ਦੀ ਸ਼ਨਾਖ਼ਤ ਸੁਨਿਸ਼ਚਿਤ ਕੀਤੀ ਉਸ ਦੇ ਨਾਲ ਹੀ ਦੂਜੇ ਪਾਸੇ ਪੋਥੀਆਂ ਦੇ ਬਜਾਇ ਬਾਣੀ ਨੂੰ ਇੱਕੋ ਜਗ੍ਹਾ (ਆਦਿ ਬੀੜ) ਲਿਖਦੇ ਹੋਏ ਉਸ ਦੇ ਉਤਾਰਿਆਂ (ਇੱਕ ਰੂਪ ਪ੍ਰਮਾਣਿਕ ਗੁਰਬਾਣੀ ਗ੍ਰੰਥ) ਦੇ ਪ੍ਰਚਲਨ ਵਰਗੀ 'ਪ੍ਰਚਾਰਧਾਰਾ' ਦਾ ਮਜ਼ਬੂਤ ਆਧਾਰ ਸਥਾਪਿਤ ਕੀਤਾ। ਇਹ ਪ੍ਰਮਾਣਿਕ ਬਾਣੀ ਦਾ ਇਕ ਮਾਣਕ (Standard)

ਸਥਾਪਿਤ ਕਰਨ ਦੀ ਪ੍ਰਕਿਰਿਆ ਸੀ।

ਹ) ਪੋਥੀਆਂ ਇਕੱਤਰ ਕਰਨ ਸਬੰਧੀ ਇਕ 'ਕਥਿਤ' ਇਤਿਹਾਸਿਕ ਉਦਾਹਰਨ ਵਿਚਾਰਨਯੋਗ ਹੈ ਜਿਸ ਦੇ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਮੋਹਨ (ਸ੍ਰੀ ਗੁਰੂ ਅਮਰਦਾਸ ਜੀ ਦੇ ਪੁੱਤਰ) ਪਾਸੋਂ ਪਹਿਲੇ ਤਿੰਨ ਗੁਰੂ ਸਾਹਿਬਾਨ ਦੀ ਬਾਣੀ ਮੰਗਵਾਈ ਸੀ। ਇਸ ਨੁਕਤੇ 'ਤੇ ਇਤਿਹਾਸਕਾਰਾਂ ਨੇ ਵੱਡਾ ਭੁਲੇਖਾ ਖਾਧਾ ਹੈ ਅਤੇ ਇਸ ਨੂੰ ਗਲਤ ਢੰਗ ਨਾਲ ਪੇਸ਼ ਕੀਤਾ ਹੈ। ਇਸ ਦਾ ਮਤਲਬ ਕਦਾਚਿਤ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦੇ ਪ੍ਰਮਾਣਿਕ ਸੋਮੇ ਨਹੀਂ ਸਨ। ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਐਸਾ ਕਿਉਂ ਕੀਤਾ? ਇਹ ਇਕ ਬੜਾ ਦਿਲਚਸਪ ਸਵਾਲ ਹੈ। ਇਸ ਦੇ ਉੱਤਰ ਲਈ ਮਿਤੀ ੩੧-੮-੪੬ ਅਤੇ ੧੦-੯-੧੯੪੬ ਨੂੰ ਬਾਬਾ ਪ੍ਰੇਮ ਸਿੰਘ ਜੀ ਹੋਤੀ ਦੁਆਰਾ ਭਾਈ ਜੋਧ ਸਿੰਘ ਜੀ ਨੂੰ ਲਿਖੀਆਂ ਦੋ ਚਿੱਠੀਆਂ ਨੂੰ ਵਿਚਾਰਨ ਦੀ ਲੋੜ ਹੈ ਜੋ ਕਿ ਭਾਈ ਜੋਧ ਸਿੰਘ ਦੁਆਰਾ ਬਾਬਾ ਮੋਹਨ ਦੀਆਂ ਪੋਥੀਆਂ ਬਾਰੇ ਕੀਤੀਆਂ ਪੁੱਛਾਂ ਦਾ ਉੱਤਰ ਸਨ। ਇਹ ਚਿੱਠੀਆਂ ਭਾਈ ਜੋਧ ਸਿੰਘ ਜੀ ਦੀ ਪੁਸਤਕ 'ਕਰਤਾਰਪੁਰੀ ਬੀੜ ਦੇ ਦਰਸ਼ਨ' ਦੇ ਸਫ਼ਾ ੧੨੩ ਅਤੇ ੧੨੪ 'ਤੇ ਛਪੀਆਂ ਹੋਈਆਂ ਹਨ।

ਜ਼ਾਹਿਰ ਜਿਹੀ ਗੱਲ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਲਿਖਤਾਂ ਇਕੱਤਰ ਕਰ ਕੇ ਉਨ੍ਹਾਂ ਨੂੰ ਆਪਣੇ ਪਾਸ ਮੌਜੂਦ ਪ੍ਰਮਾਣਿਕ ਬਾਣੀ ਦੀ ਕਸਵੱਟੀ 'ਤੇ ਪਰਖਦੇ ਅਤੇ ਇਕ ਪਾਸੇ ਕਰਦੇ ਹੋਏ 'ਸ਼ਬਦ ਗੁਰੂ' ਦੇ ਸੋਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਚਲਨ ਦਾ ਰਸਤਾ ਸਾਫ ਕਰਦੇ ਗਏ।

ਸੁਭਾਵਿਕ ਜਿਹੀ ਗੱਲ ਹੈ ਕਿ ਸਿੱਖੀ ਤੋਂ ਪ੍ਰਭਾਵਿਤ ਵੱਡੇ ਇਲਾਕੇ ਅਤੇ ੧੦੦ ਸਾਲ ਤੋਂ ਵੱਧ ਸਮੇਂ ਦੌਰਾਨ ਹੁੰਦੇ ਆਏ ਪਹਿਲੇ ਉਤਾਰਿਆਂ ਦੀ ਵੱਡੀ ਸੰਖਿਆ ਕਰਕੇ ਕਈ ਉਤਾਰੇ 'ਬਾਹਰੀ ਪੱਧਰ' 'ਤੇ ਰਹਿ ਵੀ ਗਏ ਹੋਣਗੇ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਮਣੇ ਉਨ੍ਹਾਂ ਸਰੂਪਾਂ ਦਾ 'ਕੌਮੀ ਰੁਤਬਾ' ਘੱਟ ਗਿਆ। ਇਸ ਲਈ 'ਸ਼ਬਦ ਗਿਆਨ' ਦੇ ਸੋਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਕੌਮੀ ਰੁਤਬੇ' ਦੇ ਆਲੇ-ਦੁਆਲੇ ਕੌਮ ਦੀਆਂ ਭਾਵਨਾਵਾਂ ਜੁੜਦੀਆਂ ਗਈਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ 'ਸ਼ਬਦ ਗਿਆਨ' ਨਹੀਂ ਬਲਕਿ ਇਹ 'ਸ਼ਬਦ ਗਿਆਨ' ਦੀ ਪ੍ਰਮਾਣਿਕਤਾ ਦਾ 'ਭਾਵਨਾਤਮਕ ਸੰਕੇਤ' ਬਣਿਆ। ਇਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਪਰਿਸਰ (Complex including Akal Takhat Sahib) 'ਸ਼ਬਦ ਗਿਆਨ' ਦੀ ਇਤਿਹਾਸਿਕ ਪਾਠਸ਼ਾਲਾ ਹੀ ਨਹੀਂ ਬਲਕਿ ਸਿੱਖੀ ਦੇ ਸੱਚੇ ਵਿਹਾਰ ਦੇ ਵਿਰਸੇ ਦੀ ਪ੍ਰਮਾਣਿਕਤਾ ਦਾ 'ਭਾਵਨਾਤਮਕ ਸੰਕੇਤ' ਬਣਿਆ। ਇਹ ਸੰਕੇਤ 'ਸ਼ਬਦ ਗਿਆਨ' ਅਤੇ ਉਸ 'ਤੇ ਵਿਹਾਰ ਦੀ ਪਛਾਣ ਦੇ ਸੰਕੇਤ ਬਣੇ। ਇਹ ਗੁਰੂ ਸਾਹਿਬਾਨ ਦੀ ਦੇਣ ਸਨ। ਇਹ ਦੋਵੇਂ ਭਾਵਨਾਤਮਕ ਸੰਕੇਤ ਵਿਰੋਧੀ ਧਿਰਾਂ ਨੂੰ ਖਟਕਦੇ ਰਹੇ।

ਮਨੁੱਖਤਾ ਦੀ ਭਲਾਈ ਪ੍ਰਤੀ ਅਪਣੇ ਡੂੰਘੇ ਪਿਆਰ, ਮਜ਼ਬੂਤ ਅਹਿਦ ਅਤੇ ਸੰਘਰਸ਼ ਦਾ ਸਭ ਤੋਂ ਵੱਡਾ ਆਧਾਰ 'ਸ਼ਬਦ ਗਿਆਨ' ਹੀ ਸੀ ਜਿਸ ਦੀ ਨਿਰੋਲਤਾ ਦੀ ਹਿਫ਼ਾਜ਼ਤ ਕਰਨਾ ਗੁਰੂ-ਘਰ ਦਾ ਸਭ ਤੋਂ ਵੱਡਾ ਫੈਸਲਾ ਅਤੇ ਉਪਰਾਲਾ ਸੀ। ਇਕ ਸਮੇਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਆਪਣੇ ਪੁੱਤਰ ਰਾਮਰਾਇ ਨਾਲੋਂ ਨਾਤਾ ਤੋੜ ਲੈਣਾ ਗੁਰਬਾਣੀ ਪ੍ਰਤੀ ਗੁਰੂ-ਘਰ ਦੀ ਪ੍ਰਤੀਬੱਧਤਾ ਦਾ ਸਬੂਤ ਸੀ ਕਿਉਂਕਿ ਰਾਮਰਾਇ ਨੂੰ ਮੁਗ਼ਲ ਦਰਬਾਰ ਵਿਚ ਗੁਰਬਾਣੀ ਦੇ ਇਕ ਸ਼ਬਦ 'ਮੁਸਲਮਾਨ' ਨੂੰ ਜਾਣਬੁਝ ਕੇ ਬਤੌਰ 'ਬੇਈਮਾਨ' ਬਿਆਨ ਕਰਨ ਦਾ ਦੋਸ਼ੀ ਪਾਇਆ ਗਿਆ ਸੀ। ਇਹ ਤੱਥ ਇਸ ਗੱਲ ਦਾ ਸਪੱਸ਼ਟ ਸਬੂਤ ਹੈ ਕਿ ਗੁਰਬਾਣੀ ਦੇ ਕਲਮਬੱਧ ਹੋਣ ਦੇ ਬਾਅਦ ਵੀ ਗੁਰੂ-ਘਰ ਇਸ ਦੀ ਨਿਰੋਲਤਾ ਅਤੇ ਸੁਰੱਖਿਆ ਪ੍ਰਤੀ ਸੁਦ੍ਰਿੜ੍ਹ ਸੀ।

ਐਸੀਆਂ ਸਾਰੀਆਂ ਸਾਜ਼ਿਸ਼ਾਂ, ਮੁਗ਼ਾਲਤਿਆਂ (Confusions) ਦੀਆਂ ਸੰਭਾਵਨਾਵਾਂ ਅਤੇ ਗੁੰਜਾਇਸ਼ਾਂ ਨੂੰ ਮਾਤ ਦੇਣ ਲਈ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਅਤੇ ਸੰਪਾਦਨ ਦੀ ਸ਼ੁਰੂਆਤ ਕੀਤੀ ਅਤੇ ਉਨ੍ਹਾਂ ਦੇ ਇਸ ਦੂਰਦਰਸ਼ੀ ਕਦਮ ਨੇ ਸਭ ਤੋਂ ਜ਼ਿਆਦਾ ਉਨ੍ਹਾਂ ਅਨਸਰਾਂ ਨੂੰ ਵਿਚਲਿਤ ਕੀਤਾ ਜੋ ਗੁਰਬਾਣੀ ਦੇ ਵਿਰੋਧੀ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਕਦਮ ਨੂੰ ਰੋਕਣ ਲਈ ਵਿਰੋਧੀਆਂ ਨੇ ਅਕਬਰ ਬਾਦਸ਼ਾਹ ਨੂੰ ਸ਼ਿਕਾਇਤ ਕੀਤੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਤਿਆਰ ਕੀਤੇ ਜਾ ਰਹੇ 'ਗ੍ਰੰਥ' ਵਿਚ ਇਸਲਾਮ ਵਿਰੋਧੀ ਟਿੱਪਣੀਆਂ ਹਨ। ਐਸੀਆਂ ਸ਼ਿਕਾਇਤਾਂ ਦੇ ਆਧਾਰ 'ਤੇ ਉੱਤਰੀ ਖੇਤਰ ਵਿਚ ਆਪਣੇ ਇਕ ਦੌਰੇ ਦੌਰਾਨ ਅਕਬਰ ਨੇ ਗੁਰੂ-ਘਰ ਪਾਸੋਂ ਸੰਕਲਨ ਕੀਤੇ ਜਾ ਰਹੇ 'ਗ੍ਰੰਥ' ਨੂੰ ਦੇਖਣ ਦੀ ਕੋਸ਼ਿਸ਼ ਕੀਤੀ। ਜਿਸ 'ਤੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਅਕਬਰ ਨੂੰ ਗੁਰੂ-ਘਰ ਦੁਆਰਾ ਤਿਆਰ ਕੀਤੇ ਜਾ ਰਹੇ 'ਗ੍ਰੰਥ' ਦੇ ਕੁਝ ਸ਼ਬਦ ਪੜ੍ਹ ਕੇ ਸੁਣਾਏ। ਜਿਨ੍ਹਾਂ ਨੂੰ ਸੁਣ ਕੇ ਅਕਬਰ ਦਾ ਸ਼ੱਕ ਦੂਰ ਹੋ ਗਿਆ ਅਤੇ ਗੁਰਬਾਣੀ ਤੋਂ ਕਾਇਲ ਹੋ ਕੇ ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਲਈ ਸੋਨੇ ਦੀਆਂ ਇਕਵੰਜਾ ਮੋਹਰਾਂ ਭੇਟ ਕੀਤੀਆਂ। ਇਸ ਦੇ ਨਾਲ-ਨਾਲ ਉਸ ਨੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਲਈ ਸਨਮਾਨ ਵੀ ਭੇਟ ਕੀਤੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਹਿਣ 'ਤੇ ਸੋਕਾ-ਗ੍ਰਸਤ ਉਸ ਇਲਾਕੇ ਦੇ ਲੋਕਾਂ ਦਾ ਸਲਾਨਾ ਮਾਲੀਆ ਵੀ ਮੁਆਫ਼ ਕਰ ਦਿੱਤਾ। ਇਸ ਤਰ੍ਹਾਂ ਆਪਣੀ ਇਸ ਸਾਜ਼ਿਸ਼ ਵਿਚ ਵਿਰੋਧੀ ਨਾਕਾਮ ਹੋ ਗਏ। ਵਿਰੋਧੀਆਂ ਦੇ ਇਸ ਕਦਮ ਤੋਂ ਸਪੱਸ਼ਟ ਹੁੰਦਾ ਹੈ ਕਿ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਪਰਾਲੇ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ ਅਤੇ ਸੰਪਾਦਨ) ਵਿਚ ਆਪਣੀਆਂ ਸਾਜ਼ਿਸ਼ਾਂ ਦੀਆਂ ਸੰਭਾਵਨਾਵਾਂ ਦਾ ਅੰਤ ਦੇਖ ਰਹੇ ਸਨ ਅਤੇ ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੋ ਰਹੇ ਸੰਕਲਨ ਅਤੇ ਸੰਪਾਦਨ ਦੇ ਮੁਖ਼ਾਲਿਫ਼ ਸਨ।

ਇਸ ਇਤਿਹਾਸਿਕ ਸੰਦਰਭ ਤੋਂ ਪਤਾ ਲੱਗਦਾ ਹੈ ਕਿ ਗੁਰਬਾਣੀ ਦੇ ਸੰਕਲਨ

ਤੇ ਸੰਪਾਦਨ ਨੂੰ ਰੋਕਣ ਲਈ ਵਿਰੋਧੀ ਧਿਰਾਂ ਨੇ ਸਮਕਾਲੀ ਰਾਜ-ਸੱਤਾ ਦੇ ਪ੍ਰਭਾਵ ਅਤੇ ਤਾਕਤ ਨੂੰ ਵਰਤਣ ਤੋਂ ਵੀ ਪਰਹੇਜ਼ ਨਹੀਂ ਸੀ ਕੀਤਾ। ਐਸੀਆਂ ਕੋਸ਼ਿਸ਼ਾਂ ਨੂੰ ਜੇਕਰ ਅਸੀਂ ਇਨ੍ਹਾਂ ਦੀ ਪਿੱਠ-ਭੂਮੀ ਵਿਚ ਦੇਖੀਏ ਤਾਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਸਮੇਂ ਵੀ ਗੁਰਬਾਣੀ ਫ਼ਲਸਫ਼ੇ 'ਤੇ ਨਿਸ਼ਾਨਾ ਸਾਧਣ ਲਈ ਰਾਜ-ਸੱਤਾ ਦੇ ਪ੍ਰਭਾਵ ਦਾ ਆਸਰਾ ਲੈਣ ਦਾ ਯਤਨ ਕੀਤਾ ਗਿਆ ਸੀ। ਉਸ ਵੇਲੇ ਵਿਰੋਧੀਆਂ ਵੱਲੋਂ ਅਕਬਰ ਪਾਸ ਕੀਤੀ ਇਕ ਸ਼ਿਕਾਇਤ ਵਿਚ ਗੁਰੂ-ਘਰ ਵਿਰੁੱਧ ਹਿੰਦੂ ਧਾਰਮਿਕ ਪਰੰਪਰਾਵਾਂ ਭੰਗ ਕਰਨ ਦਾ ਦੋਸ਼ ਲਗਾਇਆ ਗਿਆ ਸੀ। ਅਕਬਰ ਦੇ ਸੱਦੇ 'ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ (ਬਾਅਦ ਵਿਚ ਸ੍ਰੀ ਗੁਰੂ ਰਾਮਦਾਸ ਜੀ) ਨੂੰ ਅਕਬਰ ਦੇ ਦਰਬਾਰ ਭੇਜ ਕੇ ਬਾਦਸ਼ਾਹ ਨੂੰ ਗੁਰੂ-ਘਰ ਦੇ ਸਿਧਾਂਤਕ ਪੱਖ ਦੀ ਨਿਰੋਲਤਾ ਤੋਂ ਜਾਣੂ ਕਰਵਾਇਆ ਸੀ। ਨਤੀਜਤਨ ਗੁਰਬਾਣੀ ਵਿਰੁੱਧ ਛੱਡਿਆ ਗਿਆ ਵਿਰੋਧੀ ਧਿਰਾਂ ਦਾ ਉਹ ਤੀਰ ਨਿਸ਼ਾਨੇ 'ਤੇ ਨਾ ਲੱਗਾ।

ਪਰ ਕੁਝ ਦੇਰ ਬਾਅਦ ਸ੍ਰੀ ਗੁਰੂ ਅਰਜਨ ਦੇਵ ਜੀ ਸਮੇਂ ਵਿਰੋਧੀ ਧਿਰਾਂ ਨੇ ਇਸੇ ਤਰਜ਼ 'ਤੇ ਆਪਣੇ ਪੁਰਾਣੇ ਨਿਸ਼ਾਨੇ ( ਗੁਰਬਾਣੀ) ਨੂੰ ਭੇਦਣ ਲਈ ਇਕ ਨਵਾਂ ਤੀਰ ਛੱਡਿਆ ਤਾਂਕਿ ਰਾਜ-ਸੱਤਾ ਦੇ ਪ੍ਰਭਾਵ ਅਤੇ ਤਾਕਤ ਦਾ ਮੂੰਹ ਗੁਰਬਾਣੀ ਵਿਰੁੱਧ ਮੋੜ ਨਿਸ਼ਾਨਾ ਸਾਧ ਲਿਆ ਜਾਵੇ। ਤੀਰ ਨਵਾਂ ਸੀ ਪਰ ਅੰਦਾਜ਼ ਪੁਰਾਣਾ। ਇਸ ਵਾਰ ਰਾਜ-ਸੱਤਾ ਨੂੰ ਉਕਸਾਉਣ ਲਈ ਵਿਰੋਧੀ ਧਿਰਾਂ ਨੇ ਗੁਰਬਾਣੀ ਵਿਚ 'ਕਥਿਤ' ਇਸਲਾਮ ਵਿਰੋਧੀ ਟਿੱਪਣੀਆਂ ਦੀ ਦੁਹਾਈ ਦਿੱਤੀ ਤਾਂਕਿ ਜੋ ਬਾਦਸ਼ਾਹ (ਅਕਬਰ) ਹਿੰਦੂ ਧਾਰਮਿਕ ਪਰੰਪਰਾਵਾਂ ਭੰਗ ਕਰਨ ਦੇ ਲਗਾਏ ਗਏ ਦੋਸ਼ਾਂ ਤੇ ਉਕਸਾਵੇ ਵਿਚ ਨਹੀਂ ਸੀ ਆਇਆ, ਉਹ ਗੁਰਬਾਣੀ ਵਿਚ 'ਕਥਿਤ' ਇਸਲਾਮ ਵਿਰੋਧੀ ਟਿੱਪਣੀਆਂ ਦੀ ਦੁਹਾਈ ਪਾ ਕੇ ਉਕਸਾਵੇ ਵਿਚ ਲਿਆਂਦਾ ਜਾ ਸਕੇ। ਲੇਕਿਨ ਅਕਬਰ ਸਮਝਦਾਰ ਬਾਦਸ਼ਾਹ ਸੀ। ਗੁਰਬਾਣੀ ਦੇ ਨਿਰੋਲ ਮਾਨਵਤਾਵਾਦੀ ਫ਼ਲਸਫ਼ੇ ਨੇ ਅਕਬਰ ਨੂੰ ਹੋਰ ਮੁੱਤਾਸਰ (Impress) ਕਰ ਦਿੱਤਾ।

ਪਰ ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਦੇ ਤਖ਼ਤ-ਨਸ਼ੀਨ ਹੋਣ ਬਾਅਦ ਹਲਾਤਾਂ ਨੇ ਉਹ ਮੋੜ ਲਿਆ ਜਿਸ ਦੇ ਸਿੱਟਿਆਂ ਦਾ ਅੰਦਾਜ਼ਾ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੀ। ਜਹਾਂਗੀਰ ਦੇ ਸੱਦੇ 'ਤੇ ਉਸ ਕੋਲ ਜਾਣ ਤੋਂ ਪਹਿਲਾਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਪਣੇ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰੂ-ਪਦ 'ਤੇ ਨਸ਼ੀਨ ਕਰਨ ਦਾ ਨਿਰਦੇਸ਼ ਦੇਣਾ ਇਸ ਗੱਲ ਦਾ ਪੁਖ਼ਤਾ ਸਬੂਤ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ-ਘਰ ਪ੍ਰਤੀ ਹਕੂਮਤ ਦੇ ਮਨਸੂਬਿਆਂ ਤੋਂ ਚੰਗੀ ਤਰ੍ਹਾਂ ਵਾਕਿਫ਼ ਸਨ ਅਤੇ ਉਹ ਸ਼ਹੀਦ ਹੋਣ ਤੋਂ ਪਹਿਲਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰੂ-ਪਦ 'ਤੇ ਨਸ਼ੀਨ ਕਰਨ ਦੀ ਤਾਕੀਦ ਕਰ ਗੁਰੂ-ਘਰ ਦੇ ਫ਼ਲਸਫ਼ੇ (ਗੁਰਬਾਣੀ) ਨੂੰ ਪੂਰੀ ਤਰ੍ਹਾਂ ਸੁਰੱਖਿਅਤ ਅਤੇ ਮਜ਼ਬੂਤ ਹੱਥਾਂ ਵਿਚ ਸੌਂਪਣ ਦਾ ਪੁਖ਼ਤਾ ਪ੍ਰਬੰਧ ਕਰ ਚੁੱਕੇ ਸਨ।

ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਗੁਰੂ-ਘਰ ਦੀ ਜਾਇਦਾਦ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬੱਚਿਆਂ ਨੂੰ ਕੈਦ ਕਰਨ ਦੇ ਅਹਿਕਾਮ (Orders) ਜਾਰੀ ਕੀਤੇ ਜਿਨ੍ਹਾਂ ਨੂੰ ਬਾਦਸ਼ਾਹ ਨੇ ਕਿਸੇ ਕਾਰਨ ਆਪ ਲਾਗੂ ਨਹੀਂ ਕਰਵਾਇਆ ਕਿਉਂਕਿ ਉਸ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗ੍ਰਿਫ਼ਤਾਰ ਨਾ ਹੋਣਾ ਇਸ ਗੱਲ ਦਾ ਪੁਖ਼ਤਾ ਸਬੂਤ ਹੈ ਕਿ ਉਹ ਅਹਿਕਾਮ ਉਸ ਸਮੇਂ ਲਾਗੂ ਨਹੀਂ ਸੀ ਹੋਇਆ। ਵੈਸੇ ਵੀ ਗੁਰੂ-ਘਰ ਦਾ ਫ਼ਲਸਫ਼ਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਬਾ-ਰੁਹੇ ਕਿਸੇ ਬਾਦਸ਼ਾਹ ਦੇ ਅਹਿਲਕਾਰਾਂ ਦੇ ਕੈਦ ਜਾਂ ਜ਼ਬਤ ਹੋਣ ਵਾਲੀ ਗੱਲ ਨਹੀਂ ਸੀ। ਬਾਦਸ਼ਾਹਤ ਬਾਬਰ, ਜਹਾਂਗੀਰ ਦੀ ਰਹੀ ਜਾਂ ਕਿਸੇ ਔਰੰਗਜ਼ੇਬ, ਫਰੁੱਖ਼ਸੀਅਰ ਦੀ ਪਰ ਸੱਚੇ ਪਾਤਸ਼ਾਹਾਂ ਗੁਰੂ ਸਾਹਿਬਾਨ ਦੀ ਮਾਨਸਿਕਤਾ (ਗੁਰਬਾਣੀ) ਕਦੇ ਵੀ ਕੈਦ ਜਾਂ ਜ਼ਬਤ ਨਹੀਂ ਸੀ ਹੋ ਸਕੀ।



---

## ***ਅਕਲੀ ਕੀਚੈ ਦਾਨੁ***

*(ਸਫਾ ੧੯ ਦਾ ਬਾਕੀ)*

ਆਤਮਿਕ ਗਿਆਨ ਪ੍ਰਾਪਤ ਹੁੰਦਾ ਹੈ। ਭਾਈ ਗੁਰਦਾਸ ਜੀ ਸਾਨੂੰ ਸੇਵਾ ਬਾਰੇ ਇਉਂ ਸਮਝਾਉਂਦੇ ਹਨ: "*ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ। ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ।* 'ਪਿੰਗਲਵਾੜਾ' ਸੰਸਥਾ ਦੇ ਬਾਨੀ ਭਗਤ ਪੂਰਨ ਸਿੰਘ ਜੀ ਅਜਿਹੀ ਹੀ ਇਕ ਸ਼ਖ਼ਸੀਅਤ ਸਨ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਲੋਕ-ਸੇਵਾ ਵਿਚ ਅਰਪਿਤ ਕੀਤਾ ਅਤੇ ਮਨੁੱਖਤਾ ਦੀ ਸੇਵਾ ਨੂੰ ਹੀ ਉਨ੍ਹਾਂ ਨੇ ਸਭ ਤੋਂ ਉੱਤਮ ਦਾਨ ਮੰਨਿਆ। ਜੀਵਨ-ਦਾਨ ਮੰਨਿਆ। ਸਾਰਾ ਜੀਵਨ ਉਨ੍ਹਾਂ ਨੇ ਗਰੀਬਾਂ, ਅਨਾਥਾਂ, ਅਪਾਹਜਾਂ, ਮੰਦਬੁੱਧੀ ਵਾਲਿਆਂ, ਬੀਮਾਰਾਂ ਅਤੇ ਲੋੜਵੰਦਾਂ ਦੀ ਸੇਵਾ ਵਿਚ ਲਾ ਕੇ ਇਕ ਮਿਸਾਲ ਕਾਇਮ ਕੀਤੀ ਹੈ। ਉਨ੍ਹਾਂ ਨੇ ਇਹ ਦਰਸਾ ਦਿੱਤਾ ਕਿ ਜੀਵਨ-ਦਾਨ ਜਾਂ ਹੋਰ ਅਨੇਕ ਪ੍ਰਕਾਰੀ ਦਾਨ ਕਿਉਂ, ਕਿਵੇਂ ਅਤੇ ਕਿਸ ਨੂੰ ਕਰਨੇ ਹਨ। ਦਾਨ ਬਾਰੇ ਇਹ ਹੀ ਗੁਰਮਤਿ ਦਰਸ਼ਨ ਦਾ ਕੇਂਦਰ ਬਿੰਦੂ ਹੈ। ਆਉ ! ਇਸ ਪਦਾਰਥਵਾਦੀ ਸੋਚ ਅਨੁਸਾਰ ਫੈਲਾਏ ਗਏ ਅੰਧਿਆਰ ਅਤੇ ਭਰਮ-ਜਾਲ ਵਿੱਚੋਂ ਬੰਦਖਲਾਸ ਹੋਈਏ ਅਤੇ ਆਪਣਾ ਜੀਵਨ ਲੋਕ-ਭਲਾਈ ਦੇ ਕਾਰਜਾਂ ਲਈ ਸਮਰਪਿਤ ਕਰ ਕੇ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਤੋਂ ਆਪਣਾ ਮਾਰਗ- ਦਰਸ਼ਨ ਪ੍ਰਾਪਤ ਕਰੀਏ। ਇਸੇ ਵਿਚ ਹੀ ਜਗਤ ਦਾ ਭਲਾ ਹੈ।



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਨ ਦੇ ਸੰਕਲਪ ਦੀ ਸਾਹਿਤਕ ਅਭਿਵਿਅਕਤੀ

*-ਬੀਬੀ ਰਮਨਦੀਪ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿੱਖ ਧਰਮ ਵਿਚ ਗੁਰੂ ਦਾ ਦਰਜਾ ਹਾਸਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹੱਤਤਾ ਨੂੰ ਮੁੱਖ ਰੱਖ ਕੇ ਹਰ ਖੇਤਰ ਦੇ ਜਗਿਆਸੂਆਂ ਨੇ ਇਸ ਵਿਚਲੇ ਸੰਕਲਪਾਂ ਨੂੰ ਵੱਖ-ਵੱਖ ਦ੍ਰਿਸ਼ਟੀਕੋਨਾਂ ਤੋਂ ਸਮਝਣ-ਸਮਝਾਉਣ ਦਾ ਯਤਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗਿਆਨ ਦੇ ਅਜਿਹੇ ਅਥਾਹ ਸਾਗਰ ਹਨ, ਜਿਸ ਦੇ ਅਨੇਕਾਂ ਹੀ ਪਰਿਪੇਖ ਹਨ। ਇਸ ਲੇਖ ਦਾ ਮੁੱਖ ਵਿਸ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ 'ਮਨ' ਦੇ ਸੰਕਲਪ ਸਬੰਧੀ ਵਿਚਾਰ ਕਰਨਾ ਹੈ।

'ਮਨ' ਇਕ ਅਜਿਹੀ ਅਦ੍ਰਿਸ਼ ਸ਼ਕਤੀ ਹੈ, ਜਿਸ ਬਾਰੇ ਪ੍ਰਾਚੀਨ ਦਾਰਸ਼ਨਿਕਾਂ ਤੋਂ ਲੈ ਕੇ ਆਧੁਨਿਕ ਦਾਰਸ਼ਨਿਕ ਵਿਦਵਾਨਾਂ ਨੇ ਲੰਬਾ-ਚੌੜਾ ਚਿੰਤਨ ਪ੍ਰਸਤੁਤ ਕੀਤਾ ਹੈ। ਭਾਰਤੀ ਅਤੇ ਪੱਛਮੀ ਦਰਸ਼ਨ ਦੋਹਾਂ ਵਿਚ ਹੀ 'ਮਨ' ਦੇ ਵਿਸ਼ੇ ਸਬੰਧੀ ਭਰਪੂਰ ਚਿੰਤਨ ਮੌਜੂਦ ਹੈ। ਪਰਮਾਤਮਾ, ਆਤਮਾ ਆਦਿ ਸੰਕਲਪਾਂ ਵਾਂਗ 'ਮਨ' ਦੇ ਸੰਕਲਪ ਬਾਰੇ ਦਾਰਸ਼ਨਿਕਾਂ ਵਿਚ ਅੱਜ ਤਕ ਖੋਜ ਚੱਲ ਰਹੀ ਹੈ। 'ਮਨ' ਦਰਸ਼ਨ ਦਾ ਵਿਸ਼ਾ ਤਾਂ ਹੈ ਹੀ, ਨਾਲ ਹੀ ਮਨੋਵਿਗਿਆਨੀਆਂ ਨੇ ਵੀ ਇਸ ਦੀਆਂ ਪਰਤਾਂ ਨੂੰ ਡੂੰਘਾਈ ਤਕ ਫਰੋਲਣ ਦੇ ਯਤਨ ਕੀਤੇ ਹਨ। ਸਿਗਮੰਡ ਫਰਾਇਡ, ਯੁੰਗ ਅਤੇ ਐਡਲਰ ਆਦਿ ਪ੍ਰਮੁੱਖ ਮਨੋਵਿਗਿਆਨੀਆਂ ਨੇ ਮਨੁੱਖੀ ਵਿਵਹਾਰ ਦਾ ਅਧਿਐਨ ਕਰਦਿਆਂ ਮਨੁੱਖ ਦੇ ਅੰਦਰ ਵੱਸਦੇ ਅਚੇਤ ਮਨ ਸਬੰਧੀ ਡੂੰਘਾ ਚਿੰਤਨ ਪ੍ਰਸਤੁਤ ਕੀਤਾ ਹੈ। ਹਰ ਧਰਮ ਵਿਚ 'ਮਨ' ਸਬੰਧੀ ਚਿੰਤਨ ਮਿਲਦਾ ਹੈ। ਹਰ ਧਰਮ ਦਾ ਆਗੂ ਆਪਣੇ ਕਥਨਾਂ ਵਿਚ 'ਮਨ' ਦੇ ਵਿਸ਼ਾਲ ਵਰਤਾਰੇ ਨੂੰ ਸਮਝ ਕੇ ਮਨੁੱਖ ਨੂੰ ਮਨ-ਸਾਧਣ ਲਈ ਹੀ ਪ੍ਰੇਰਿਤ ਕਰਦਾ ਆਇਆ ਹੈ।

ਸਿੱਖ ਵਿਦਵਾਨਾਂ ਨੇ ਮਨੁੱਖੀ ਅੰਤਹਕਰਣ ਦੇ ਚਾਰ ਪ੍ਰਮੁੱਖ ਅੰਸ਼-ਮਨ, ਚਿੱਤ, ਬੁੱਧੀ ਤੇ ਹੰਕਾਰ ਮੰਨੇ ਹਨ। ਭਾਈ ਕਾਨ੍ਹ ਸਿੰਘ ਨਾਭਾ ਦਾ ਵਿਚਾਰ ਹੈ ਕਿ, "ਮਨ ਅੰਤਹਕਰਣ ਦੀ ਇਕ ਅਜਿਹੀ ਪ੍ਰਮੁੱਖ ਬਿਰਤੀ ਹੈ, ਜਿਸ ਕਰਕੇ ਸੰਕਲਪ- ਵਿਕਲਪ ਫੁਰਦੇ ਹਨ।"

ਸਿੱਖ ਵਿਦਵਾਨ ਸੰਤਾ ਸਿੰਘ ਤਤਲੇ 'ਮਨ' ਸਬੰਧੀ ਦੱਸਦੇ ਹਨ ਕਿ, "ਮਨ ਕੋਈ ਐਸੀ ਵਸਤੂ ਨਹੀਂ ਹੈ, ਜਿਸ ਨੂੰ ਛੋਹਿਆ ਜਾਂ ਪਕੜਿਆ ਜਾ ਸਕੇ, ਇਨਸਾਨੀ

**ਸੀਨੀਅਰ ਰੀਸਰਚ ਫੈਲੋ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਮੋ: ੯੧੪੬੧-੫੫੩੫੫*

ਜਿਸਮ ਦੇ ਵਿਚ ਇਕ ਸੂਖ਼ਸ਼ਮ ਆਕਾਰ ਹੈ, ਜੋ ਕਿ ਖ਼ਿਆਲਾਂ ਦਾ ਮੁਜੱਸਮਾ ਹੈ। ਜੀਵ-ਆਤਮਾ ਦੇ ਅਧੀਨ ਜੋ ਇਨਸਾਨ ਦਾ ਅੰਤਹਕਰਣ ਹੈ, ਮਨ ਉਸ ਦਾ ਸਭ ਤੋਂ ਵੱਡਾ ਕਰਿੰਦਾ ਹੈ। ਜਿਸ ਦਾ ਕੰਮ ਸੰਕਲਪਾਂ-ਵਿਕਲਪਾਂ ਦਾ ਢਾਂਚਾ ਤਿਆਰ ਕਰਨਾ ਹੈ।" ਡਾ. ਰਤਨ ਸਿੰਘ (ਜੱਗੀ) ਅਨੁਸਾਰ, "ਵਿਉਂਤਪਤੀ ਦੀ ਦ੍ਰਿਸ਼ਟੀ ਤੋਂ ਮਨ ਦਾ ਅਰਥ ਹੈ, ਜਿਸ ਦੁਆਰਾ ਮਨ ਦਾ ਕਾਰਜ ਪੂਰਾ ਹੋਵੇ (ਮਨਬਤੇ ਅਨੇਨ ਇਤਿ ਮਨ) ਉਂਵ ਮਨ ਉਹ ਸ਼ਕਤੀ ਹੈ, ਜਿਸ ਨਾਲ ਮਨੁੱਖ ਨੂੰ ਦੁੱਖ-ਸੁੱਖ ਸੰਕਲਪ, ਇੱਛਾ, ਰਾਗ, ਦ੍ਵੈਸ਼, ਬੋਧ ਅਤੇ ਵਿਚਾਰ ਦਾ ਅਨੁਭਵ ਹੁੰਦਾ ਹੈ। ਇਹ ਅਦ੍ਰਿਸ਼ ਸ਼ਕਤੀ ਮਨੁੱਖ ਦੇ ਸਰੀਰ ਦਾ ਬਹੁਤ ਹੀ ਸੂਖ਼ਮ ਅੰਸ਼ ਹੈ।" ਡਾ. ਸ਼ੇਰ ਸਿੰਘ ਅਨੁਸਾਰ, "ਮਨ, ਸਰੀਰ ਨਾਲ ਸੰਬੰਧਿਤ ਹੈ। ਆਤਮਾ ਦੇ ਸੰਬੰਧ ਕਰਕੇ ਜੋ ਅਦਲਾ-ਬਦਲੀ ਸਰੀਰ ਵਿਚ ਹੁੰਦੀ ਹੈ, ਉਹ ਮਨ ਹੈ। ਇਸ ਦਾ ਮੁੱਢ ਪੰਜ ਭੌਤਿਕ ਸਰੀਰ ਹੈ। ਇਹ ਮਨੋਮਈ ਕੋਸ਼ ਹੈ।"

ਸ੍ਰੀ ਗੁਰੂ ਗ੍ਰੰਥ ਸਹਿਬ ਜੀ ਵਿਚ, ਮਨ, ਆਤਮਾ, ਪਰਮਾਤਮਾ, ਗੁਰੂ ਆਦਿ ਅਜਿਹੇ ਸ਼ਬਦ ਹਨ, ਜਿਨ੍ਹਾਂ ਦੀ ਵਰਤੋਂ ਵਾਰ-ਵਾਰ ਕੀਤੀ ਗਈ ਹੈ। ਇਹ ਸਾਰੇ ਸ਼ਬਦ ਗੁਰਬਾਣੀ ਵਿਚ ਸੰਕਲਪ ਰੂਪ 'ਚ ਵਿਦਮਾਨ ਹਨ ਅਤੇ ਬਾਣੀਕਾਰ ਇਨ੍ਹਾਂ ਸਾਰਿਆਂ ਸਬੰਧੀ ਲੰਬਾ-ਚੌੜਾ ਚਿੰਤਨ-ਮੰਨਨ ਕਰਦੇ ਹਨ। ਸਮੁੱਚੀ ਬਾਣੀ ਦੀ ਵਿਚਾਰਧਾਰਾ ਵਿਚ 'ਮਨ' ਕੇਂਦਰ ਵਿਚ ਹੈ। ਬਾਣੀਕਾਰਾਂ ਅਨੁਸਾਰ ਆਤਮਾ ਅਤੇ ਪਰਮਾਤਮਾ ਵਿਚ ਭੇਦ ਦਾ ਕਾਰਨ 'ਮਨ' ਹੈ, ਕਿਉਂਕਿ ਇਸ ਮਨ ਨੂੰ ਮੋਹ-ਮਾਇਆ ਰੂਪੀ ਵਿਕਾਰ ਚਿੰਬੜੇ ਹੋਏ ਹਨ। ਬਾਣੀਕਾਰਾਂ ਅਨੁਸਾਰ ਇਕ ਸਾਧਕ ਗੁਰੂ ਦੀ ਮਦਦ ਨਾਲ, ਸਾਧ-ਸੰਗਤ ਕਰ ਕੇ ਅਤੇ 'ਸ਼ਬਦ' ਰੂਪੀ ਨਾਮ ਦੀ ਸਾਧਨਾ ਕਰ ਕੇ ਮਨ ਦੇ ਵਿਕਾਰੀ ਸਰੂਪ ਤੋਂ ਉੱਪਰ ਉੱਠ ਕੇ ਜੋਤਿ-ਸਰੂਪ ਪਰਮਾਤਮਾ ਦਾ ਰੂਪ ਅਖ਼ਤਿਆਰ ਕਰ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ 'ਜਪੁ' ਜੀ ਸਾਹਿਬ ਵਿਚ ਮਨ ਬਾਰੇ ਸੰਕੇਤ ਕਰਦੇ ਹਨ:

*ਮਨਿ ਜੀਤੈ ਜਗੁ ਜੀਤੁ ॥* *(ਪੰਨਾ ੬)*

ਅਰਥਾਤ 'ਮਨ' ਬਹੁਤ ਹੀ ਵਿਸ਼ਾਲ ਅਤੇ ਸ਼ਕਤੀਸ਼ਾਲੀ ਹੈ ਅਤੇ ਇਸ ਨੂੰ ਜਿੱਤਣਾ, ਸੰਸਾਰ ਨੂੰ ਜਿੱਤਣ ਦੇ ਬਰਾਬਰ ਹੈ। ਮਨ ਦੀ ਵਿਸ਼ਾਲਤਾ ਦੇ ਮੱਦੇਨਜ਼ਰ ਹੀ ਸਮੁੱਚੀ ਬਾਣੀ ਵਿਚ ਬਾਣੀਕਾਰ ਸਾਰੀਆਂ ਪ੍ਰੇਰਨਾਵਾਂ, ਸੰਬੋਧਨ ਅਤੇ ਉਪਦੇਸ਼ ਆਦਿ ਮਨ ਨੂੰ ਹੀ ਕਰਦੇ ਹਨ :

*- ਮੇਰੇ ਮਨ ਨਾਮ ਕੀ ਕਰਿ ਟੇਕ॥*
*ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ॥* *(ਪੰਨਾ ੧੦੦੭)*

*- ਮਨ ਅੰਤਰਿ ਬੋਲੈ ਸਭੁ ਕੋਈ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥*
*(ਪੰਨਾ ੩੨੯)*

*– ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*(ਪੰਨਾ ੬੫੧)*

*– ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ॥ (ਪੰਨਾ ੧੦੮੮)*

ਬਾਣੀ ਵਿਚ ਗੁਰੂ ਸਾਹਿਬਾਨ ਤੇ ਭਗਤ ਜਨ, ਮਨ ਨੂੰ ਇਕ ਤੋਂ ਵਧੀਕ ਸੰਦਰਭਾਂ ਵਿਚ ਵੇਖਦੇ, ਪਰਖਦੇ ਤੇ ਨਿਹਾਰਦੇ ਹਨ। ਬਾਣੀਕਾਰ ਇਹ ਵੀ ਮੰਨਦੇ ਹਨ ਕਿ ਜਿਵੇਂ ਇਸ ਬਾਹਰੀ ਸੰਸਾਰ (ਬ੍ਰਹਿਮੰਡ) ਅਤੇ ਮਨੁੱਖ ਦੇ ਬਾਹਰੀ ਸਰੀਰ ਦੀ ਹੋਂਦ ਪੰਜ ਤੱਤਾਂ– ਹਵਾ, ਪਾਣੀ, ਅੱਗ, ਧਰਤੀ ਤੇ ਅਕਾਸ਼ ਤੋਂ ਹੋਈ ਹੈ, ਇਸੇ ਤਰ੍ਹਾਂ ਮਨੁੱਖੀ ਸਰੀਰ ਦੇ ਅੰਤਹਕਰਣ ਵਿਚ ਵੱਸਦੇ ਅਤਿ ਸ਼ਕਤੀਸ਼ਾਲੀ 'ਮਨ' ਦੀ ਹੋਂਦ ਵੀ ਪੰਜ ਤੱਤਾਂ (ਸ਼ਬਦ, ਸਪਰਸ਼, ਰਸ, ਗੰਧ, ਰੂਪ) ਤੋਂ ਹੋਈ ਹੈ:

*– ਇਹੁ ਮਨੁ ਸਕਤੀ ਇਹੁ ਮਨੁ ਸੀਉ॥*
*ਇਹੁ ਮਨੁ ਪੰਚ ਤਤ ਕੋ ਜੀਉ॥ (ਪੰਨਾ ੩੪੨)*

*– ਇਹ ਮਨੁ ਕਰਮਾ ਇਹ ਮਨੁ ਧਰਮਾ॥*
*ਇਹ ਮਨੁ ਪੰਚ ਤਤੁ ਤੇ ਜਨਮਾ॥ (ਪੰਨਾ ੪੧੫)*

ਬਾਣੀ ਅਨੁਸਾਰ ਸਰੀਰ ਤੇ ਮਨ ਵਿਚ ਕੋਈ ਤਾਤਵਿਕ ਅੰਤਰ ਨਹੀਂ ਹੈ, ਬਲਕਿ ਅੰਤਰ ਇਹ ਹੈ ਕਿ ਸਰੀਰ ਅਸਥੂਲ ਹੈ ਅਤੇ ਮਨ ਸੂਖ਼ਮ। ਮਨ ਦੀ ਹੋਂਦ ਤੇ ਸਰੂਪ ਸਬੰਧੀ, 'ਸਿਧ ਗੋਸਟਿ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਵਿਸਥਾਰਤ ਵਿਚਾਰ-ਚਰਚਾ ਕਰਦੇ ਹਨ। 'ਸਿਧ ਗੋਸਟਿ' ਵਿਚ ਮਨ ਲਈ ਤਿੰਨ ਵਿਸ਼ੇਸ਼ਣ/ ਰੂਪਕ-ਮਨ ਵਣਜਾਰਾ, ਮਨ ਮੈਗਲ ਅਤੇ ਸੁੰਨ-ਮਨ, ਵੇਖਣ ਨੂੰ ਮਿਲਦੇ ਹਨ। ਗੁਰੂ ਸਾਹਿਬ ਇਨ੍ਹਾਂ ਰੂਪਕਾਂ ਰਾਹੀਂ ਹੀ ਮਨ ਦੇ ਸਰੂਪ ਅਤੇ ਕਾਰਜਵਿਧੀ ਨੂੰ ਸਪੱਸ਼ਟ ਕਰਦੇ ਹਨ:

*– ਤਨੁ ਹਟੜੀ ਇਹੁ ਮਨੁ ਵਣਜਾਰਾ॥ ਨਾਨਕ ਸਹਜੇ ਸਚੁ ਵਪਾਰਾ॥ ਪੰਨਾ ੯੪੨)*

*– ਇਹ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ॥ (ਪੰਨਾ ੯੪੫)*

*– ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ॥ (ਪੰਨਾ ੯੪੫)*

ਅਰਥਾਤ ਮਨ ਇਕ ਅਜਿਹਾ ਵਪਾਰੀ ਹੈ ਜਿਸ ਨੂੰ ਸਰੀਰ ਰੂਪੀ ਹੱਟੀ ਵਿਚ ਬੈਠ ਕੇ ਸਹਿਜ ਅਤੇ ਸੱਚ ਦਾ ਵਪਾਰ ਕਰਨ ਦੀ ਜ਼ਿੰਮੇਵਾਰੀ ਸੌਂਪੀ ਗਈ ਹੈ ਪਰ ਇਹ ਭਟਕਣਾ ਵੱਸ ਹੋ ਕੇ ਇਸ ਸੱਚੇ ਪਾਸੇ ਵੱਲ ਨਹੀਂ ਆਉਂਦਾ। ਜੋਗੀ ਗੁਰੂ ਸਾਹਿਬ ਤੋਂ ਪੁੱਛਦੇ ਹਨ ਕਿ, ਇਹ ਮਨ ਜੋ ਮਸਤ ਹਾਥੀ ਵਾਂਗ ਅਮੋੜ ਅਤੇ ਹਉਮੈਂ ਗ੍ਰਸਤ ਹੈ, ਕਿੱਥੇ ਰਹਿੰਦਾ ਹੈ? ਪ੍ਰਾਣਾਂ ਦਾ ਨਿਵਾਸ ਕਿੱਥੇ ਹੈ? ਜਦੋਂ ਹਿਰਦਾ, ਦੇਹ ਆਦਿ ਕੁਝ ਨਹੀਂ ਸਨ ਤਾਂ ਇਹ ਮਨ ਕਿੱਥੇ ਰਹਿੰਦਾ ਸੀ? ਗੁਰੂ ਸਾਹਿਬ ਜੀ ਜਵਾਬ ਵਿਚ ਕਹਿੰਦੇ ਹਨ ਕਿ ਜਦੋਂ ਹਿਰਦਾ ਦੇਹ ਆਦਿ ਨਹੀਂ ਸਨ ਤਾਂ ਮਨ ਉਸ ਬ੍ਰਹਮ ਦਾ ਹੀ ਸਰੂਪ ਸੁੰਨ-ਰੂਪ ਹੋ ਕੇ ਉਸੇ ਵਿਚ ਹੀ ਨਿਵਾਸ ਕਰਦਾ ਸੀ।

ਗੁਰਬਾਣੀ ਵਿਚ 'ਮਨ' ਰੂਪੀ ਅਦ੍ਰਿਸ਼ ਸ਼ਕਤੀ ਨੂੰ ਵਧੇਰੇ ਸਪੱਸ਼ਟ ਅਤੇ ਸ਼ਕਤੀਸ਼ਾਲੀ ਢੰਗ ਨਾਲ ਸੰਚਾਰਿਤ ਕਰਨ ਲਈ ਬਾਣੀਕਾਰਾਂ ਨੇ ਵਿਭਿੰਨ ਤਰ੍ਹਾਂ ਦੀਆਂ ਕਾਵਿ ਸੰਚਾਰੀ-ਜੁਗਤਾਂ ਵਰਤੀਆਂ ਹਨ। ਇਨ੍ਹਾਂ ਸੰਚਾਰੀ-ਜੁਗਤਾਂ ਵਿੱਚੋਂ ਪ੍ਰਮੁੱਖ ਜੁਗਤ ਰੂਪਕ-ਰਚਨਾ ਦੀ ਹੈ। ਰੂਪਕ-ਰਚਨਾ ਅਰਥਾਂ ਦੀ ਗਹਿਰਾਈ ਦੀ ਪੱਧਰ 'ਤੇ ਕਾਵਿ ਦੀ ਬਹੁਤ ਵੱਡੀ ਲੋੜ ਹੈ। ਇਸ ਤੋਂ ਇਲਾਵਾ ਇਹ ਕਾਵਿ ਸੌਂਦਰਯ ਵਿਚ ਵੀ ਵਾਧਾ ਕਰਦੇ ਹਨ। ਇਸ ਤਰ੍ਹਾਂ ਰੂਪਕ ਅਰਥ ਸੰਚਾਰ ਅਤੇ ਕਾਵਿ-ਸੁਹਜ ਦੇ ਭਰਪੂਰ ਸੋਮੇ ਹਨ। ਗੁਰਬਾਣੀ ਵਿਚ ਕਾਵਿ ਅਥਵਾ ਦੈਵੀ ਅਨੁਭਵ ਨੂੰ ਜੋ ਅਮੂਰਤ ਅਤੇ ਸੂਖ਼ਮ ਹੈ, ਨੂੰ ਸਮੂਰਤ ਅਤੇ ਸਥੂਲ ਬਣਾਉਣ ਦੀ ਕਿਰਿਆ ਹੈ। ਗੁਰਬਾਣੀ ਵਿਚ 'ਮਨ' ਜਿਹੇ ਅਦ੍ਰਿਸ਼ ਵਰਤਾਰੇ ਨੂੰ ਸੰਚਾਰਿਤ ਕਰਨ ਲਈ ਬਾਣੀਕਾਰਾਂ ਨੇ ਦੋ ਤਰ੍ਹਾਂ ਦੇ ਰੂਪਕ ਵਰਤੇ ਹਨ:-

੧. ਸਥੂਲ ਰੂਪਕ

੨. ਸੂਖ਼ਮ ਰੂਪਕ

ਸਥੂਲ ਵਰਗ ਦੇ ਰੂਪਕਾਂ ਵਿਚ ਜਾਨਵਰਾਂ, ਪੰਛੀਆਂ ਤੋਂ ਇਲਾਵਾ, ਆਮ ਜੀਵਨ ਦੀਆਂ ਕਈ ਵਸਤਾਂ ਨੂੰ ਵਰਤਿਆ ਗਿਆ ਹੈ। ਸੂਖ਼ਮ ਵਰਗ ਦੇ ਰੂਪਕਾਂ ਵਿਚ - ਮਾਇਆ, ਧਾਇਆ, ਜੋਤਿ-ਸਰੂਪ, ਮਧੂਸੂਦਨ ਸ਼ਕਤੀ, ਸੀਉ ਆਦਿ ਤਰ੍ਹਾਂ ਦੇ ਰੂਪਕ ਸ਼ਾਮਲ ਹਨ।

'ਹਾਥੀ' ਜਾਨਵਰ ਦੀ ਵਰਤੋਂ ਮਨੁੱਖ ਦੇ ਵਿਕਾਰੀ ਸਰੂਪ ਨੂੰ ਪ੍ਰਗਟਾਉਣ ਲਈ ਵਾਰ-ਵਾਰ ਕੀਤੀ ਗਈ ਹੈ :

- *ਮਨ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥*
  *ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ॥* (ਪੰਨਾ ੫੧੬)
- *ਮਨੁ ਮੈਗਲੁ ਸਾਕਤੁ ਦੇਵਾਨਾ॥ ਬਨ ਖੰਡਿ ਮਾਇਆ ਮੋਹਿ ਹੈਰਾਨਾ॥*
  *ਇਤ ਉਤ ਜਾਹਿ ਕਾਲ ਕੇ ਚਾਪੇ॥ ਗੁਰਮੁਖਿ ਖੋਜਿ ਲਹੈ ਘਰੁ ਆਪੇ॥*
  (ਪੰਨਾ ੪੧੫)

ਅਰਥਾਤ ਵਿਕਾਰੀ ਪੱਧਰ 'ਤੇ ਮਨ ਹਾਥੀ ਵਾਂਗ, ਅਮੋੜ, ਅੱਥਰਾ, ਬੇਸਮਝ, ਮਲੀਨ, ਭ੍ਰਮਣਕਾਰੀ ਅਤੇ ਖਰੂਦੀ ਵਿਵਹਾਰ ਕਰਦਾ ਹੈ। ਹਾਥੀ ਇਕ ਅਜਿਹਾ ਜਾਨਵਰ ਹੈ ਜਿਸ ਨੂੰ ਨਹਾ-ਧੁਆ ਕੇ ਖੁਸ਼ਬੂਆਂ ਲਗਾ ਕੇ ਜਿੰਨਾ ਮਰਜ਼ੀ ਸੁਆਰਿਆ ਜਾਵੇ ਪਰ ਫਿਰ ਵੀ ਜਿੱਥੇ ਇਹ ਚਿੱਕੜ ਵੇਖੇਗਾ, ਉੱਥੇ ਹੀ ਢਹਿ-ਢੇਰੀ ਹੋ ਜਾਵੇਗਾ ਅਤੇ ਚਿੱਕੜ ਦੀ ਸੁੰਡ ਭਰ ਕੇ ਆਪਣੇ ਉੱਪਰ ਉਲੱਦ ਲਵੇਗਾ।

ਹਾਥੀ ਤੋਂ ਸਿਵਾ ਬਾਣੀ ਵਿਚ ਮਨੁੱਖੀ ਮਨ ਦੇ ਵਿਕਾਰੀ ਸੁਭਾਅ ਨੂੰ ਪ੍ਰਗਟਾਉਣ ਲਈ ਊਠ, ਸੱਪ, ਕੁੱਤਾ, ਸੂਰ, ਡੱਡੂ, ਬੈਲ ਅਤੇ ਪੰਛੀਆਂ ਆਦਿ ਨੂੰ ਵੀ ਰੂਪਕਾਂ ਦੇ ਤੌਰ 'ਤੇ ਵਰਤਿਆ ਗਿਆ ਹੈ:

*– ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥*
*ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ॥ (ਪੰਨਾ ੨੩੮)*
*– ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥*
*ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥ (ਪੰਨਾ ੮੧੫)*
*– ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥*
*ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥ (ਪੰਨਾ ੧੩੬੯)*

ਮਨ ਦੇ ਸਰੂਪ ਨੂੰ ਪ੍ਰਗਟਾਉਣ ਲਈ ਗੁਰੂ ਸਾਹਿਬਾਨ, ਜੋਗੀ, ਭੋਗੀ, ਪਰਦੇਸੀ, ਆਰਸੀ ਅਤੇ ਹਲ ਆਦਿ ਵਰਗੇ ਰੂਪਕ ਵੀ ਵਰਤਦੇ ਹਨ :

*– ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥*
*ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ॥ (ਪੰਨਾ ੧੩੩੦)*
*– ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥*
*ਮੋਰਚਾ ਨ ਲਾਗੈ ਜਾ ਹਉਮੈ ਸੋਖੈ॥ (ਪੰਨਾ ੧੧੫)*
*– ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥ (ਪੰਨਾ ੫੯੫)*

ਬਾਣੀਕਾਰਾਂ ਨੇ ਮਨ ਦੇ ਸਰੂਪ ਨੂੰ ਪ੍ਰਗਟਾਉਣ ਲਈ ਰੂਪਕਾਂ ਨੂੰ ਭਾਵੇਂ ਵਧੇਰੇ ਤੌਰ ’ਤੇ ਵਰਤਿਆ ਹੈ ਪਰ ਉਨ੍ਹਾਂ ਨੇ ਹੋਰ ਕਾਵਿ-ਜੁਗਤਾਂ, ਜਿਵੇਂ ਦ੍ਰਿਸ਼ਟਾਂਤ, ਉਪਮਾ ਅਲੰਕਾਰ ਅਤੇ ਪ੍ਰਤੀਕ ਆਦਿ ਵੀ ਸਫ਼ਲਤਾ ਨਾਲ ਵਰਤੇ ਹਨ ਜਿਵੇਂ:

*ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ॥*
*(ਪੰਨਾ ੧੧੯੧)*

ਅਰਥਾਤ ਗੁਰੂ ਸਾਹਿਬ ਨੇ ਮਨ ਦੇ ਅਸਥਿਰ ਸਰੂਪ ਨੂੰ ਪ੍ਰਗਟਾਉਣ ਲਈ ਇਕ ‘ਬੱਚੇ’ ਨੂੰ ਪ੍ਰਤੀਕ ਦੇ ਤੌਰ ’ਤੇ ਵਰਤ ਕੇ ਦੱਸਿਆ ਹੈ ਕਿ ਬੱਚਾ ਰੂਪੀ ਮਨ ਕਦੇ ਵੀ ਇੱਕ ਥਾਂ ਟਿਕਦਾ ਨਹੀਂ, ਪਲ-ਪਲ ਥਾਂ-ਥਾਂ ਭਟਕਦਾ ਰਹਿੰਦਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਸ਼ਬਦਾਂ ਵਿਚ ਸੁਆਨ (ਕੁੱਤੇ) ਨੂੰ ਮਨ ਲਈ ਉਪਮਾ ਦੇ ਤੌਰ ’ਤੇ ਵਰਤਦੇ ਹਨ :

*–ਬਿਰਥਾ ਕਹਉ ਕਉਨ ਸਿਉ ਮਨ ਕੀ॥*
*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਓ॥*
*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥*
*(ਪੰਨਾ ੪੧੧)*

ਅਰਥਾਤ ਗੁਰੂ ਸਾਹਿਬ ਉਪਰੋਕਤ ਸ਼ਬਦ ਵਿਚ ‘ਕੁੱਤੇ’ ਨੂੰ ਉਪਮਾ ਦੇ ਤੌਰ ’ਤੇ

**(ਬਾਕੀ ਸਫਾ ੪੬ ’ਤੇ)**

*ਜੁਲਾਈ ੨੦੧੩ ਦਾ ਬਾਕੀ*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

ਇਹੀ ਸ਼ਬਦ 'ਦੇਹਿ' ਅੰਤ ਸਿਹਾਰੀ (ਹਿ) ਬਹੁ ਵਚਨ ਕ੍ਰਿਆ ਤੇ ਮੰਗਣ ਦੇ ਅਰਥ ਵਿਚ ਮਿਲਦੇ ਹਨ।

- *ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥ (ਪੰਨਾ ੨੬੧)*
- *ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥ (ਪੰਨਾ ੨੬੯)*
- *ਹਰਖ ਸੋਗ ਸਹਸਾ ਸੰਸਾਰ ਹਉ ਹਉ ਕਰਤ ਬਿਹਾਇ॥ (ਪੰਨਾ ੨੯੭)*
- *ਤਾਮਸਿ ਲਗਾ ਸਦਾ ਫਿਰੈ ਅਹਿਨਿਸਿ ਜਲਤੁ ਬਿਹਾਇ॥ (ਪੰਨਾ ੫੫੪)*
- *ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ॥ (ਪੰਨਾ ੬੧੫)*

ਵਿਸ਼ੇਸ਼ ਨੋਟ :- ਉਪਰੋਕਤ ਤੁਕ ਵਿਚ ਆਇਆ ਸ਼ਬਦ 'ਦੇਹ' ਕਿਰਿਆ ਰੂਪ ਵਿਚ ਨਹੀਂ ਮਿਲਦਾ। ਅਸਲ ਵਿਚ ਲਿਖਾਰੀ ਦੀ ਕਲਮ ਦੀ ਉਕਾਈ ਕਾਰਨ ਬੱਬੇ (ਬ) ਦੀ ਸਿਹਾਰੀ ਹਾਹੇ ਨੂੰ ਜਾ ਲੱਗੀ ਹੈ। ਜਦਕਿ ਅਸਲ ਸ਼ਬਦ "ਕਾਗਦਿ ਦੇਹਿ ਬਹਾਇ" ਸਾਰੇ ਟੀਕਾਕਾਰਾਂ ਨੇ ਅਰਥ ਸਹੀ ਕੀਤੇ ਹਨ। ਪੰਡਤ ਤਾਰਾ ਸਿੰਘ ਨੇ 'ਦੇਹੀ ਦੀ ਬਜਾਏ 'ਦੇਹਿ' ਕਰ ਦਿੱਤਾ ਹੈ। ਹੱਥ-ਲਿਖਤ ਬੀੜਾਂ ਵਿਚ ਜਿਵੇਂ ਕਿ ਭਾਈ ਕੀ ਡਰੋਲੀ ਵਾਲੇ ਸਰੂਪ ਅਤੇ ਕੁਝ ਸਰੂਪਾਂ ਵਿਚ 'ਦੇਹਿ' ਹਾਹੇ ਨੂੰ ਸਿਹਾਰੀ ਅਤੇ ਬਿਹਾਰੀ ਬੱਬਾ ਮੁਕਤਾ ਅੰਕਿਤ ਹੈ ਜੋ ਟੀਕਾਕਾਰਾਂ ਦੇ ਦੁਆਰਾ ਕੀਤੇ ਅਰਥਾਂ ਦੇ ਚਾਨਣੇ ਵਿਚ ਦਰੁਸਤ ਜਾਪਦਾ ਹੈ।

*ਨਾਮਾ ਪ੍ਰਣਵੈ ਸੇਲ ਮਸੇਲ॥*
*ਗਊ ਦੁਹਾਈ ਬਛਰਾ ਮੇਲਿ॥ (ਪੰਨਾ ੧੧੬੬)*

ਉਪਰੋਕਤ ਸ਼ਬਦ ਵਿਚ ਆਇਆ ਸ਼ਬਦ 'ਸੇਲ ਮਸੇਲ' ਦਾ ਪਦ ਛੇਦ ਅਤੇ ਅਰਥ ਵਿਦਵਾਨਾਂ ਨੇ ਭਿੰਨ-ਭਿੰਨ ਰੂਪਾਂ ਵਿਚ ਕੀਤੇ ਹਨ:

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੩੯੬

ਨਾਮ ਦੇਵ ਕਹਤਾ ਹੈ ਗਊ ਜੀਵਾਇ ਦੇਹੁ ਤਬ ਮਹਾਰਾਜ ਨੇ ਜਿਵਾ ਦਈ ਫਿਰ (ਸੇਲ ਮਸੇਲ) ਸੈਨੋ ਸੈਨੀ ਹੋਏ ਭਾਵ ਨੇਤ੍ਰ ਕਾ ਇਛਾਰਾ ਕੀਆ ਵਾ (ਸੇਲ) ਨਯਾਣਾ (ਮਸੇਲ) ਪਾਇਕੇ ਔਰ ਬਛਰਾ ਮਿਲਾਇਕੇ ਵਹੁ (ਦੁਹਾਈ) ਚੁਵਾ ਦਈ॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਅਠਵੀਂ, ਪੰਨਾ ੪੭੪

*ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧*

ਨਾਮਦੇਵ ਜੀ ਉਚਾਰਦੇ ਹਨ- ਸੇਲ ਮਸੇਲ = ਹੇ ਸਲੇਮ ਬਾਦਸ਼ਾਹ ! ਵਾ: ਹੇ ਸੇਲ= ਸਲੇਮ ਬਾਦਸਾਹ ਤੇ ਮਸੇਲ= ਮਸਲੇ ਦੇ ਕਰਨ ਵਾਲੇ ਕਾਜ਼ੀਓ! ਹੁਣ ਵੇਖ ਲਓ ਗਊ ਜੀਅ ਪਈ ਹੈ।

ਵਾ: ਨਾਮਦੇਵ ਜੀ ਕਹਿੰਦੇ ਹਨ- ਉਸ ਵੇਲੇ ਗੁੱਜਰ ਨੂੰ ਸਦਾ ਕੇ ਸਲ= ਨਿਆਣੇ ਨੂੰ ਮਸੇਲ=ਮੇਲ ਕੇ ਭਾਵ (ਗਊ ਦੀਆਂ ਲੱਤਾਂ ਨੂੰ ਨਿਆਣਾ) ਪਾ ਕੇ ਤੇ ਵੱਛਾ ਮੇਲ ਕੇ ਭਾਵ ਛੱਡ ਕੇ ਗਊ ਦੁਹਾਈ= ਚੁਆਈ॥

ਸ਼ਬਦਾਰਥ ਸ਼੍ਰੋਮਣੀ ਕਮੇਟੀ ਭਾਗ ਚੌਥਾ ਪੰਨਾ ੧੧੯੬

੧੧. ਨਿਆਣਾ

੧੨. ਮੇਲ ਕੇ। ਨਾਮੇ ਕਿਹਾ ਕਿ ਨਿਆਣਾ ਚੋਣ ਲਈ ਪਾ ਦਿਉ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਸੈਂਚੀ ਚੌਥੀ , ਡਾ. ਜੋਧ ਸਿੰਘ, ਪੰਨਾ ੧੧੯੬

ਨਾਮਦੇਵ ਨੇ ਕਹਾ ਕਿ ਬਾਈ, ਗਾਏ ਕੋ ਦੁਹਨੇ ਕੇ ਲੀਏ ਉਸ ਕੀ ਪਿਛਲੀ ਟਾਂਗੋਂ ਪਰ ਰਸੀ ਬਾਂਧ ਦੀ ਜਾਏ ਔਰ ਇਸ ਪ੍ਰਕਾਰ ਬਛੜੇ ਕੋ ਛੋੜ ਕਰ ਗਾਏ ਕਾ ਦੂਧ ਦੁਹ ਲਿਆ ਜਾਏ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਚੌਥਾ

(ਪ੍ਰਭੂ ਦੀ ਮਿਹਰ ਕਰਕੇ) ਨਾਮਦੇਵ ਨੇ ਬੇਨਤੀ ਕੀਤੀ (ਕਿ ਗਊ ਨੂੰ) ਚੋਣ ਲਈ ਨਿਆਣਾ (ਸੇਲ) ਪਾ ਦਿਓ। ਵੱਛਾ ਛਡ ਕੇ ਗਊ ਚੋ ਲਈ।

ਸ੍ਰੀ ਗੁਰੂ ਗ੍ਰੰਥ ਕੋਸ਼ ਡਾ. ਗੁਰਚਰਨ ਸਿੰਘ ਜਿਲਦ ਪਹਿਲੀ ਪੰਨਾ ੪੪੮

ਸੇਲ - ੧. ਸੂਲ, ਪਿਛਲਾ ਪੈਰ, (ਦੁੱਧ ਚੋਣ ਲਈ ਪਸ਼ੂ ਦੇ ਪਿਛਲੇ ਪੈਰ ਬੰਨ੍ਹੇ ਜਾਂਦੇ ਹਨ) ਇਸ ਨੂੰ ਨਿਆਣਾ ਪਾਣਾ ਕਿਹਾ ਜਾਂਦਾ ਹੈ।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੭ ਪੰਨਾ ੩੮੪੦

ਨਾਮਾ ਬੇਨਤੀ ਕਰਦਾ ਹੈ, ਹੇ ਪ੍ਰਭੂ! ਗਾਂ ਨੂੰ ਚੋਣ ਲਈ ਤੂੰ ਇਸ ਨੂੰ ਨਿਆਣਾ ਪਾ ਦੇ।

ਗੁਰਬਾਣੀ ਪਾਠ ਦਰਸ਼ਨ, ਟਕਸਾਲ ਭਿੰਡਰ ਕਲਾਂ ਪੰਨਾ ੫੫੨

ਸੇਲ- ਨਿਆਣਾ, ਮਸੇਲ = ਪਾਇਆ ਗਊ ਨੂੰ।

ਮਸੇਲ = ਪਾਤਿਸ਼ਾਹ ਤੇ ਕਾਜ਼ੀ ਸੇਲ=ਦੁਖੀ ਹੋਏ।

ਭਗਤ ਬਾਣੀ ਸਟੀਕ, ਪੰਡਤ ਨਰੈਣ ਸਿੰਘ ਜੀ ਗਿਆਨੀ ਪੰਨਾ ੨੯੨

ਨਾਮੇ (ਨੇ ਉਸ ਵੇਲੇ) {ਸੇਲ ਮਸੇਲ} ਸੈਨੇ ਸੈਨੀ (ਅੱਖ ਦੇ ਇਸ਼ਾਰੇ ਨਾਲ) {ਪ੍ਰਣਵੈ} ਕਿਹਾ- (ਗਊ ਜਿਵਾ ਦਿਉ। ਉਸੇ ਵੇਲੇ ਗਊ ਜੀਊ ਪਈ ਤਾਂ) ਵੱਛਾ {ਮੇਲਿ} ਛੱਕ ਕੇ ਗਊ {ਦੁਹਾਈ} ਚੋ ਲਈ ਗਈ॥

ਭਗਤ ਬਾਣੀ, ਸ੍ਰੀਮਤ ਪੰਡਤ ਤਾਰਾ ਸਿੰਘ ਨਰੋਤਮ, ਪੰਨਾ ੩੨੦

ਨਾਮਾ ਜੀ ਕਹੇ ਹੈਂ ਮੈਨੇ ਕਹਾ ਤੁਮ ਸੇਲ, ਨਿਆਣਾ ਪਾਇ ਕਰ ਗਊ ਕੋ ਮਸੇਲ, ਮੇਲ ਲੇਵੋ।

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕ੍ਰਿਤ ਪੰਡਤ ਸ਼ਾਮ ਸਿੰਘ ਜੀ,

ਸੇਲ ਢੰਗਾ॥ ਮਸੇਲ ਮੇਲ ਕੇ॥

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੮, ਪੰਨਾ ੧੩੯੮

ਨਾਮਾ ਕਹਿੰਦਾ ਹੈ ਸੇਲ=ਨਿਆਣਾ, ਸਮੇਲ ਪਾ ਕੇ। ਉਸ ਵੇਲੇ ਬਾਦਸ਼ਾਹ ਨੇ ਵਛਾ ਛਡਕੇ ਗਊ ਚੁਆਈ।

ਗੁਰ ਗਿਰਾਰਥ ਕੋਸ਼, ਸ੍ਰੀਮਤ ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ, ਪਹਿਲੀ ਜਿਲਦ ਪੰਨਾ ੧੦੮

ਗਊ ਕੇ ਪਾਓਂ ਮੇਂ ਰਸੀ ਭਾਵ ਨਜਾਣਾ ਮਸੇਲ, ਮੇਲ ਕੇ ਵਹੁ ਪ੍ਰਮੇਸੁਰ ਪ੍ਰੇਰਣਾ ਸੇ ਨਾਮੇ ਨੇ ਦੁਹਾਈ ਦਈ ਬਛਰਾ ਮੇਲ ਕੇ।

ਸ਼੍ਰੀ ਗੁਰੂ ਗ੍ਰੰਥ ਕੋਸ਼, ਸ੍ਰੀਮਤ ਪੰਡਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਪਹਿਲੀ ਜਿਲਦ ਪੰਨਾ ੧੪੧

ਸੇਲਮਸੇਲ (ਸੰ.! ਫ਼ਾਰਸੀ) ੧. ਸਲੇਮਸ਼ਾਹ ਪਾਤਸ਼ਾਹ ਦਾ ਨਾਮ ਹੈ। ੨. (ਦੇਸ਼ ਭਾਸ਼ਾ) ਨਿਆਣਾ ਪਾ ਕੇ (ਗਊ ਚੋਈ)

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਭਾਈ ਵੀਰ ਸਿੰਘ ਪੰਨਾ ੧੨੮

ਸੇਲਮਸੇਲ (ਸੰ:/ਫ਼ਾਰਸੀ) ੧. ਸਲੇਮਸ਼ਾਹ ਪਾਤਸ਼ਾਹ ਦਾ ਨਾਮ ਹੈ। ੨. (ਦੇਸ਼ ਭਾਸ਼ਾ) ਨਿਆਣਾ ਪਾ ਕੇ (ਗਊ ਚੋਈ)।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਜੀ, ਪੋਥੀ ਅਠਵੀਂ

ਸੇਲਮ—(ਅ:) ਸਲਮ, ਬੰਨ੍ਹਣਾ (ਰੱਸੀ ਨਾਲ)। ਸੇਲ—(ਫਾ:) ਸੂਲ, ਖੁਰ, ਪਿਛਲੇ ਪੈਰ।੧੯।

(ਗੋਪਾਲ ਦੀ ਇਸ ਕਿਰਪਾ ਤੇ) ਮੈਂ ਨਾਮੇ ਨੇ (ਉਨ੍ਹਾਂ ਲੋਕਾਂ ਨੂੰ) ਬੇਨਤੀ ਕੀਤੀ—(ਗਊ ਨੂੰ) ਨਿਆਣਾ ਪਾ ਦਿਉ। (ਤਾਂ ਉਨ੍ਹਾਂ) ਵੱਛਾ ਛੱਡ ਕੇ ਗਾਂ ਚੋ ਲਈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਗਿਆਰਵਾਂ ਪੰਨਾ ੪੮੨

ਪਦ ਅਰਥ: ਸੇਲਮ- ਸਲਮ ਬੰਨ੍ਹਣਾ, ਰਸੀ ਬੰਨ੍ਹੀ।

(ਗੋਪਾਲ ਜੀ ਦੀ ਕਿਰਪਾ ਨਾਲ) ਨਾਮਦੇਵ ਆਖਦਾ ਹੈ ਕਿ ਗਊ ਨੂੰ ਚੋਣ ਲਈ ਨਿਆਣਾ ਪਾ ਦਿਓ (ਵੇਖਣ ਵਾਲਿਆਂ ਨੇ ਵੇਖਿਆ) ਵੱਛਾ ਛੱਡ ਕੇ ਗਾਂ ਚੋ ਲਈ।

ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ

ਸੇਲਮਸੇਲ . ਅ. ਸਲਮ, ਬੰਨ੍ਹਣਾ, ਫਾ. ਸੂਲ, ਖੁਰ, "ਨਾਮਾ ਪ੍ਰਣਵੈ ਸੇਲਸਮੇਲ।

ਗਊ ਦੁਹਾਈ ਬਛਰਾ ਮੇਲ॥" (ਭੈਰ) ਰੱਸੀ (ਨਿਆਣੇ) ਨਾਲ ਖੁਰ (ਪਿਛਲੇ ਪੈਰ) ਬੰਨ੍ਹ ਕੇ.

ਗਿਆਨੀ ਮਨੀ ਸਿੰਘ ਜੀ, ਸਾਬਕਾ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਭਾਗ ਸਤਵਾਂ, ਪੰਨਾ ੩੭੫

ਪਦ ਅਰਥ: ਸੇਲਮ - (ਅ) ਸਲਮ ਬੰਨ੍ਹਣਾ (ਰੱਸੀ ਨਾਲ)। ਸੇਲ- (ਫ:) ਸੂਲ, ਖੁਰ, ਪਿਛਲੇ ਪੈਰ।

ਪ੍ਰ: ਤੁਹਾਡੇ ਵੱਲੋਂ ਗੁਪਾਲ ਨੂੰ ਕੀ ਕਿਹਾ ਗਿਆ?

ਉ:- ਹੇ ਭਾਈਓ! ਗੁਪਾਲ ਦੀ ਇਸ ਕ੍ਰਿਪਾ ਤੇ ਮੈਂ ਨਾਮੇ ਨੇ (ਉਨ੍ਹਾਂ ਲੋਕਾਂ ਨੂੰ) ਬੇਨਤੀ ਕੀਤੀ (ਗਊ ਨੂੰ) ਨਿਆਣਾ ਪਾ ਦਿਓ।

ਹੇ ਪਿਆਰੇ! (ਤਾਂ ਉਨ੍ਹਾਂ) ਵੱਛਾ ਛੱਡਕੇ ਗਾਂ ਚੋ ਲਈ॥

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ਼੍ਰੀ ਮਾਨ ਸੰਤ ਸੰਪੂਰਨ ਸਿੰਘ ਜੀ, ਪੰਨਾ ੩੭੭

ਨਾਮਦੇਵ (ਮੈਂ) ਬੇਨਤੀ ਕੀਤੀ- ਕਿ ਨਹੀਂ ਮਹਾਰਾਜ!) ਸੇਲਮ (ਸਲੇਮ ਪਾਤਿਸ਼ਾਹ) ਨੂੰ ਸੇਲੋ (ਗਊ ਜਿਵਾਨ ਦਾ ਪਰਚਾ ਦੇ ਕੇ ਓਸਦੇ ਅੰਦਰ ਨੂੰ ਸੱਲੋ-ਓਸ ਦੀ ਦੀਨੀ ਸ਼ਰਹ ਨੂੰ ਠੇਸ ਮਾਰੋ ਇਹ ਭਾਵ ਹੈ)। (ਸੋ ਓਸ ਦੀ ਬੇਨਤੀ ਮੂਜਬ) ਵੱਛਾ ਮੇਲ ਕੇ (ਜਜੋ ਹੀ) ਗਊ ਚੁਆਈ (ਤਜੋ ਹੀ ਆਪ ਲੋਪ ਹੋ ਗਏ)॥

ਵਿਸ਼ੇਸ਼ ਨੋਟ : ਉਪਰੋਕਤ ਵਿਦਵਾਨਾਂ ਨੇ 'ਸੇਲ ਮਸੇਲ' ਤੇ 'ਸੇਲਮ ਸੇਲ' ਦੋ ਤਰ੍ਹਾਂ ਨਾਲ ਪਦ-ਛੇਦ ਕਰਦੇ ਹੋਏ ਅਰਥ ਕੀਤੇ ਹਨ। ਪਰ ਮਹਾਨ ਕੋਸ਼, ਪ੍ਰੋ. ਸਾਹਿਬ ਸਿੰਘ ਜੀ, ਗਿ. ਹਰਿਬੰਸ ਸਿੰਘ ਜੀ, ਪੰਡਤ ਤਾਰਾ ਸਿੰਘ ਜੀ ਨਰੋਤਮ, ਗਿਆਨੀ ਮਨੀ ਸਿੰਘ ਜੀ ਹੋਰਾਂ ਨੇ ਪ੍ਰਸੰਗਕ ਅਰਥ ਕੀਤੇ ਹਨ ਤੇ ਪਾਠ ਕੀਤਾ 'ਸੇਲਮ ਸੇਲ', ਕਿਉਂਕਿ 'ਸੇਲਮ' ਸ਼ਬਦ ਅਰਬੀ ਭਾਸ਼ਾ ਦਾ 'ਸਲਮ' ਤੋਂ ਹੈ ਤੇ 'ਸੇਲ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਦੋਵੇਂ ਭਾਸ਼ਾਵਾਂ ਦੀ ਨੇੜਤਾ ਹੈ। ਇਸ ਕਰਕੇ ਇਹ ਵਧੇਰੇ ਪ੍ਰਸੰਗਕ ਹੈ। ਬਾਕੀ ਵਿਦਵਾਨਾਂ ਨੇ 'ਸੇਲ ਮਸੇਲ' ਸ਼ਬਦ ਦਾ ਅਰਥ ਸਲੇਮ ਬਾਦਸ਼ਾਹ ਜਾਂ ਸੈਨਤੋ-ਸੈਨਤੀ ਕੀਤਾ ਹੈ ਜੋ ਕਿ ਦਰੁਸਤ ਨਹੀਂ ਜਾਪਦਾ।

*ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥*
*ਤੇਰੇ ਸੰਤਨ ਕੀ ਹਉ ਚੇਰੀ॥* *(ਪੰਨਾ ੧੨੫੨)*

ਉਪਰੋਕਤ ਤੁਕ ਵਿਚ ਆਇਆ ਸ਼ਬਦ 'ਰਾਜਾਸ੍ਰਮ' ਦੇ ਅਰਥ ਵਿਦਵਾਨਾਂ ਨੇ ਭਿੰਨ-ਭਿੰਨ ਰੂਪ ਵਿਚ ਹੇਠ ਲਿਖੇ ਅਨੁਸਾਰ ਕੀਤੇ ਹਨ।

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੫੫੦

ਤੇਰੀ ਰਾਜ ਅਸਰਮ ਰਾਜਧਾਨੀ ਕੀ ਮ੍ਰਿਯਾਦਾ ਜਾਨ ਨਹੀਂ ਜਾਤੀ ਤੇਰੇ ਸੰਤੋਂ ਕੀ ਮੈਂ (ਚੇਰੀ) ਦਾਸੀ ਹੂੰ॥ ਵਹੁ ਰਾਜਧਾਨੀ ਕੈਸੀ ਹੈ ? ਸੋ ਕਹਿਤੇ ਹੈਂ॥

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਨੌਵੀਂ, ਪੰਨਾ ੨੩੭

ਹੇ ਪਰਮਾਤਮਾ! ਤੇਰੀ ਰਾਜ+ਆਸ੍ਰਮ = ਰਾਜਧਾਨੀ ਦੀ ਮਿਤਿ = ਮਰਯਾਦਾ ਨਹੀਂ ਜਾਣੀ ਜਾਂਦੀ।

ਵਾ:- ਹੇ ਰਾਜਨ ਪਰਮਾਤਮਾ! ਤੇਰੀ ਮਰਯਾਦਾ ਸ੍ਰਮ= ਕਸ਼ਟ ਸਹਾਰਨ ਕਰਕੇ ਵੀ ਜਾਣੀ ਨਹੀਂ ਜਾਂਦੀ। ਮੈਂ ਆਪ ਜੀ ਦੇ ਸੰਤਾਂ ਦੀ ਚੇਰੀ= ਦਾਸੀ ਹਾਂ॥

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਚੌਥੀ ਸੈਂਚੀ, ਡਾ. ਜੋਧ ਸਿੰਘ, ਪੰਨਾ ੧੨੫੨

ਹੇ ਰਾਜਨ ਪ੍ਰਭੂ, ਤੇਰੇ ਆਸ਼ਰਮ ਰੂਪੀ ਸੰਸਾਰ ਨੇ ਤੇਰੀ ਮਹਿਮਾ ਕੋ ਨਹੀਂ ਜਾਨਾ ਹੈ। ਮੈਂ ਤੋ ਤੇਰੇ ਸੰਤ ਜਨੋਂ ਕੀ ਮਾਮੂਲੀ ਸੇਵਿਕਾ ਹੂੰ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ।

ਹੇ ਰਾਜ-ਮਹਲ ਵਾਲੇ (ਪ੍ਰਭੂ! ਮੈਂ) ਤੇਰੀ ਸ੍ਰਿਸ਼ਟੀ ਦੀ) ਸੀਮਾ ਨਹੀਂ ਜਾਣ ਸਕੀ। ਮੈਂ ਤੇਰੇ ਸੰਤਾਂ ਦੀ ਸੇਵਿਕਾ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੭, ਪੰਨਾ ੩੪੨੪

ਪਦ ਛੇਦ- ਰਾਜਾ ਸ੍ਰਮ

ਹੇ ਰਾਜਾ ਸ੍ਰਮ=ਰਾਜ ਆਸ਼ਰਮ, ਰਾਜ ਦੀ ਜਗਾ (ਰਾਜਧਾਨੀ) ਉੱਚੇ ਅਸਥਾਨ ਵਾਲੇ, ਤੇਰੀ ਮਰਯਾਦਾ ਨਹੀਂ ਜਾਣੀ ਜਾਂਦੀ। ਤੇਰੇ ਸੰਤਾਂ ਦੀ ਮੈਂ ਦਾਸੀ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਜੀ, ਪੋਥੀ ਨੌਵੀਂ ਪੰਨਾ ੧੧੯

ਹੇ ਉੱਚੇ ਮਹੱਲ ਵਾਲੇ (ਪ੍ਰਭੂ!) ਮੈਥੋਂ ਤੇਰੀ ਕੁਦਰਤ ਦਾ ਅੰਤ ਨਹੀਂ ਪੈ ਸਕਦਾ, (ਤੇਰੇ ਸੰਤ ਹੀ ਤੇਰੇ ਗੁਣਾਂ ਦਾ ਜ਼ਿਕਰ ਕਰਦੇ ਹਨ; ਸੋ) ਮੈਂ ਤੇਰੇ ਸੰਤਾਂ ਦੀ ਹੀ ਦਾਸੀ ਬਣੀ ਰਹਾਂ (ਇਹੋ ਮੇਰੀ ਤਾਂਘ ਹੈ)।੧।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪੰਨਾ ੩੬੨

ਹੇ ਸ਼ਾਹੀ ਮਹਿਲਾਂ ਵਾਲੇ (ਪ੍ਰਭੂ! ਮੈਥੋਂ) ਤੇਰੀ (ਰਚਨਾ ਦੀ) ਮਰਯਾਦਾ ਨਹੀਂ ਜਾਣੀ ਜਾ ਸਕਦੀ, ਮੈਂ ਤੇਰੇ ਸੰਤਾਂ ਦੀ ਦਾਸੀ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਡਾ. ਗੁਰਚਰਨ ਸਿੰਘ ਜਿਲਦ ਦੂਜੀ ਪੰਨਾ ੨੦੫੪

ਰਾਜਾਸ੍ਰਮ - ਰਾਜ ਆਸ਼ਰਮ, ਜਗਤ, ਰਾਜਾ (ਪ੍ਰਭੂ) ਦਾ ਨਿਵਾਸ ਸਥਾਨ

ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ."

-ਸਾਰ ਕਬ. ੨, ੧*: ੧ (ਪੰਨਾ ੧੨੫੨)

ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ

ਰਾਜਾਸ੍ਰਮ. ਸੰ. ਰਾਜਾਸ੍ਰਮ. ਰਾਜ-ਆਸ਼੍ਰਮ. ਰਾਜ-ਮੰਦਿਰ. ਰਾਜਮਹਲ। ੨. ਭਾਵ- ਜਗਤ, ਜੋ ਕਰਤਾਰ ਦੇ ਨਿਵਾਸ ਦਾ ਅਸਥਾਨ ਹੈ. "ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ." (ਸਾਰ ਕਬੀਰ)

ਸ੍ਰੀ ਗੁਰੂ ਗ੍ਰੰਥ ਕੋਸ਼, ਗਿ. ਹਜਾਰਾ ਸਿੰਘ ਕ੍ਰਿਤ, ਜਿਲਦ ਦੂਜੀ ਪੰਨਾ ੨੯੨

ਰਾਜਾਸ੍ਰਮ. (ਖ. ਤ. ਪੁ. ਸ.। ਸੰਸਕ੍ਰਿਤ ਰਾਜ+ਆਸ਼੍ਰਮ) ਹੇ ਪ੍ਰਕਾਸ਼ ਸਰੂਪ! ਆਸ਼੍ਰਮ ਵਾਲਾ, ਜਿਸ ਦਾ ਟਿਕਾਣਾ ਪ੍ਰਕਾਸ਼ ਵਿਚ ਹੈ, ਹੇ ਨੂਰਾਂ ਦੇ ਪਾਤਸ਼ਾਹ ਵਾਹਿਗੁਰੂ! ਯਥਾ- ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ'। ਹੇ ਪ੍ਰਕਾਸ਼ ਦੇ ਪਾਤਸ਼ਾਹ (ਤੇਰੀ) ਮਿਤਿ ਮ੍ਰਿਯਾਦਾ (ਕਿਸੇ) ਨੇ ਨਹੀਂ ਜਾਣੀ।(ਰਾਜਾ ਸ਼੍ਰਮ=ਖੁਸ਼ੀ) ਹੇ ਰਾਜਾ! (ਤੇਰੀ) ਖੁਸ਼ੀ ਦੀ ਮਿਤ ਕਿਸੇ ਨੇ ਨਹੀਂ ਜਾਣੀ।

ਗੁਰ ਗਿਰਾਰਥ ਕੋਸ਼, ਸ੍ਰੀਮਤ ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ, ਦੂਜੀ ਜਿਲਦ ਪੰਨਾ ੨੩੯

ਰਾਜਾਸ੍ਰਮ ਸੰ. ਹੇ ਰਾਜ ਥਾਨ ਵਾਲੇ ਪਰਮੇਸ੍ਵਰ, ਯਥਾ- ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ। ਹੇ ਪਰਮੇਸ੍ਵਰ! ਹਮ ਨੇ ਆਪ ਕੇ ਰਾਜ ਥਾਨ ਕੀ ਮਿਤਿ ਨਹੀ ਜਾਨੀ ਜੋ ਕੇਤਾ ਬਡਾ ਥਾਨ ਹੈ।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੭ ਪੰਨਾ ੪੧੩੦

ਹੇ ਵਾਹਿਗੁਰੂ! ਮੈਂ ਤੇਰੇ ਰਾਜ ਆਸ਼ਰਮ ਦਾ ਅੰਤ ਨਹੀਂ ਜਾਣਦਾ। ਮੈਂ ਤੇਰੇ ਸਾਧੂਆਂ ਦੀ ਨੌਕਰਾਨੀ ਹਾਂ।

ਵਿਸ਼ੇਸ਼ ਨੋਟ:- ਉਪਰੋਕਤ ਤੁਕ ਵਿਚ ਆਇਆ ਸ਼ਬਦ 'ਰਾਜਾਸ੍ਰਮ' ਇਹ ਸਮਾਸੀ ਸ਼ਬਦ, ਭਾਵ ਦੋ ਸ਼ਬਦਾਂ ਦੀ ਸੰਧੀ ਹੈ। ਲੱਗਭਗ ਸਾਰੇ ਵਿਦਵਾਨਾਂ ਨੇ ਅਰਥ ਠੀਕ ਕੀਤੇ ਹਨ। ਗੁਰਬਾਣੀ ਦੀਆਂ ਲਗਾਂ-ਮਾਤ੍ਰਾਂ ਦੀ ਵਿਲੱਖਣਤਾ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਪੰਨਾ ੨੬੨ ਤੇ 'ਰਾਜਾ' 'ਸ੍ਰਮ' ਪਦ ਛੇਦ ਕਰ ਕੇ ਅੰਕਿਤ ਕੀਤੇ ਹਨ। ਉਨ੍ਹਾਂ ਨੇ ਲਿਖਿਆ ਹੈ "ਹੇ ਰਾਜਨ ਕੇ ਰਾਜਾ ਵਾਹਿਗੁਰੂ ਅਕਾਲ ਪੁਰਖ ਤੇਰੀ ਘਾਲਨਾ (ਰਚਨਾ) ਦੀ ਗਤਿ ਮਿਤਿ ਨਹੀਂ ਜਾਨੀ ਜਾਂਦੀ। 'ਰਾਜਾਸ੍ਰਮ' ਪਦ ਇਕੱਠਾ ਨਹੀਂ ਉਠਾਉਣਾ। ਇਉਂ 'ਤੇਰੀ' ਪੜਨਾਉਂ ਦੀ ਜ਼ਮੀਰ ਕੇਹੜੇ ਨਾਂਵ ਵੱਲ ਫਿਰੇਗੀ। ਨਾਂਵ ਤਾਂ ਰਿਹਾ ਹੀ ਨਾ। ਰਾਜਾ ਸ੍ਰਮ ਕੀਹਦਾ ਦੱਸਿਆ ਜਾਵੇਗਾ। ਨਾਲੇ 'ਸ੍ਰਮ' ਦੇ ਅਰਥ (ਆਸ੍ਰਮ) ਕਿਤੇ ਭੀ ਨਹੀਂ ਆਉਂਦਾ ਗੁਰਬਾਣੀ ਅੰਦਰਿ। ਇਹ ਖਿੱਚ ਹੈ ਰਾਜਾ ਸ੍ਰਮ ਇਕੱਠੇ ਕਰ ਕੇ ਅਰਥ ਬਣਾਉਣੇ।" ਭਾਈ ਸਾਹਿਬ ਨੇ ਸ੍ਰਮ ਦਾ ਅਰਥ ਘਾਲ ਕੀਤਾ ਹੈ। ਜਦਕਿ ਸਾਰੇ ਟੀਕਾਕਾਰ ਇਸ ਸਮਾਸੀ ਸ਼ਬਦ ਵਿੱਚੋਂ ਰਾਜ+ਆਸ੍ਰਮ ਅਰਥ ਬਣਾ ਕੇ ਦਰਸਾ ਰਹੇ ਹਨ। ਗਿਆਨੀ ਹਰਿਬੰਸ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਪੋਥੀ ਬਾਰ੍ਹਵੀਂ 'ਤੇ ਪੰਨਾ ੩੬੨ 'ਤੇ ਅਰਥ ਭੇਦ ਤੇ ਨਿਰਣੈ ਪੜ੍ਹਨ ਯੋਗ ਹੈ। ਹੇ ਪ੍ਰਕਾਸ਼ ਰੂਪ ਪ੍ਰਭੂ, ਤੇਰੇ ਟਿਕਾਣੇ ਦਾ ਭਾਵ ਸੰਸਾਰ ਦਾ

ਕੋਈ ਅੰਤ ਨਹੀਂ ਪਾ ਸਕਦਾ। ਜਿਨ੍ਹਾ ਸੰਤਾਂ ਨੇ ਤੈਨੂੰ ਜਾਣਿਆ ਹੈ ਮੈਂ ਉਨ੍ਹਾਂ ਦੀ ਦਾਸਨਿ ਦਾਸ ਹਾਂ, 'ਹਰਿ ਕੇ ਸੰਤ ਸੰਤ ਜਨ ਨੀਕੇ ਜਿਨ ਮਿਲਿਆਂ ਮਨੁ ਰੰਗਿ ਰੰਗੀਤਿ॥' ਗੁਰਬਾਣੀ ਦੇ ਵਿਚ ਸ੍ਰਮ, ਸ੍ਰਮੁ, ਅਸ੍ਰਮ, ਆਸਰਮ, ਆਸ੍ਰਮ,ਆਸ੍ਰਮੁ, ਆਸਰਮਾ ਦੇ ਰੂਪ ਵਿਚ ਹੇਠ ਲਿਖੇ ਅਨੁਸਾਰ ਅੰਕਿਤ ਹੈ:

**ਸ੍ਰਮ**

– *ਕਈ ਕੋਟਿ ਮਾਇਆ ਸ੍ਰਮ ਮਾਹਿ॥* *(ਪੰਨਾ ੨੭੫)*

– *ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ॥* *(ਪੰਨਾ ੮੨੮)*

– *ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ॥* *(ਪੰਨਾ ੧੩੦੦)*

**ਸ੍ਰਮੁ**

– *ਛੋਡਿ ਜਾਇ ਤਿਸ ਕਾ ਸ੍ਰਮੁ ਕਰੈ॥* *(ਪੰਨਾ ੨੬੭)*

– *ਸ੍ਰਮੁ ਪਾਵੈ ਸਗਲੇ ਬਿਰਥਾਰੇ॥* *(ਪੰਨਾ ੨੭੮)*

– *ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥* *(ਪੰਨਾ ੬੮੨)*

– *ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ॥* *(ਪੰਨਾ ੧੨੦੫)*

**ਅਸ੍ਰਮ**

*ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ॥* *(ਪੰਨਾ ੬੮੭)*

**ਆਸਰਮ**

*ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ॥* *(ਪੰਨਾ ੫੩੫)*

**ਆਸ੍ਰਮ**

– *ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ॥* *(ਪੰਨਾ ੮੧੬)*

– *ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥* *(ਪੰਨਾ ੮੬੧)*

– *ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ॥* *(ਪੰਨਾ ੧੨੯੭)*

**ਆਸ੍ਰਮੁ**

*ਚਰਨ ਕਮਲ ਗੁਰਿ ਆਸ੍ਰਮੁ ਦੀਆ॥* *(ਪੰਨਾ ੮੦੪)*

**ਆਸਰਮਾ**

*ਸਿਮਰਹਿ ਨਰ ਨਾਰੀ ਆਸਰਮਾ॥* *(ਪੰਨਾ ੧੦੭੯)*

ਉਪਰੋਕਤ ਤੁਕਾਂ ਵਿਚ 'ਆਸ੍ਰਮੁ' ਆਸਰਾ, ਸਹਾਰਾ, ਟਿਕਾਣਾ ਦੇ ਅਰਥਾਂ ਵਿਚ ਮਿਲਦਾ ਹੈ।

ਚਲਦਾ... ■

# ਗੁਰਮਤਿ ਅਨੁਸਾਰ 'ਹਲੇਮੀ ਰਾਜ' ਦਾ ਸੰਕਲਪ

*-ਡਾ. ਸ਼ਮਸ਼ੇਰ ਸਿੰਘ**

## *ਹਲੇਮੀ ਰਾਜ*

ਇਹ ਪਵਿੱਤਰ 'ਸ਼ਬਦ ਸਿਰੀ ਰਾਗ' ਮਹਲਾ ੫ ਵਿਚ ਅੰਕਿਤ ਹੈ। ਗੁਰੂ ਜੀ ਨੇ 'ਸਿਰੀ ਰਾਗ' ਦੇ ਇਨ੍ਹਾਂ ਸ਼ਬਦਾਂ ਦੁਆਰਾ ਮਨੁੱਖੀ ਜੀਵਨ ਦੀ ਮਹੱਤਤਾ ਤੇ ਸਫਲਤਾ ਦਾ ਪ੍ਰਸ਼ਨ ਸਾਹਮਣੇ ਰੱਖ ਕੇ ਇਸ ਨਾਲ ਜੁੜੇ ਹੋਰ ਬਾਕੀ ਪੱਖਾਂ ਨੂੰ ਸੰਬੰਧਿਤ ਕਰ ਕੇ ਆਪਣੇ ਵਿਚਾਰਾਂ ਦੀ ਤਰਤੀਬ ਵਾਰ ਉਸਾਰੀ ਕੀਤੀ ਹੈ। ਇਸ ਸ਼ਬਦ ਲੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਨਾਲ ਜੁੜੀਆਂ ਘਟਨਾਵਾਂ ਦਾ ਸੰਕੇਤ ਵੀ ਮਿਲਦਾ ਹੈ। ਇਨ੍ਹਾਂ ਸੰਕੇਤਾਂ ਦੁਆਰਾ ਗੁਰੂ ਜੀ ਨੇ ਆਪਣੇ ਜੀਵਨ ਅਨੁਭਵ ਦਾ ਪ੍ਰਗਟਾਵਾ ਮਾਨਵ-ਕਲਿਆਣ ਲਈ ਕੀਤਾ ਹੈ, ਜੈਸਾ ਕਿ ਗੁਰੂ ਜੀਵਨ, ਘਾਲ ਕਮਾਈ, ਗੁਰਿਆਈ, ਕਾਰਜ, ਆਦਰਸ਼ ਤੇ ਪ੍ਰਾਪਤੀਆਂ ਦਾ ਜ਼ਿਕਰ ਪਰੋਖ ਰੂਪ ਵਿਚ ਮਿਲਦਾ ਹੈ ਪਰੰਤੂ ਇਹ ਸਮੁੱਚੇ ਸਿੱਖ-ਜਗਤ ਲਈ ਪ੍ਰੇਰਨਾ-ਸ੍ਰੋਤ ਹੈ।

ਇਸ ਸ਼ਬਦ ਨੂੰ ਸਮੁੱਚੇ ਰੂਪ ਵਿਚ ਜਦੋਂ ਵਿਚਾਰ ਦਾ ਵਿਸ਼ਾ ਬਣਾਇਆ ਜਾਂਦਾ ਹੈ ਤਾਂ ਸਾਰੀ ਵਡਿਆਈ ਪਰਮਾਤਮਾ ਤੇ ਉਸ ਦੇ ਹੁਕਮ ਦੁਆਰਾ ਸਥਾਪਿਤ ਸ਼ਬਦ (ਗੁਰੂ) ਨੂੰ ਜਾਂਦੀ ਦੱਸੀ ਹੈ। ਇਕ ਐਸੇ ਆਦਰਸ਼ ਰਾਜ ਦਾ ਸੰਕਲਪ ਚਿਤਰਿਆ ਹੈ ਜਿਸ ਵਿਚ ਨਾ ਹਉਮੈਂ ਦੀ ਲੇਸ ਹੈ। ਨਾ ਹੀ ਕਿਸੇ ਪ੍ਰਕਾਰ ਦੀ ਕਮਜ਼ੋਰੀ ਦੀ ਗੱਲ ਸਾਹਮਣੇ ਆਉਂਦੀ ਹੈ, ਨਾ ਹੀ ਧੱਕਾ ਤੇ ਨਾ ਹੀ ਜ਼ੁਲਮ। ਪਰਮਾਤਮਾ ਦਾ ਸ਼ੁਕਰਾਨਾ ਹੈ ਜਿਸ ਸਤਿਗੁਰੂ ਪੁਰਖ ਨੇ ਪਰਮਾਤਮਾ ਮਿਲਾ ਦਿੱਤਾ, ਪਰਮਾਤਮਾ ਸ੍ਰਿਸ਼ਟੀ ਦਾ ਮਾਲਕ ਹੈ। ਪਰਮਾਤਮਾ ਮਾਂ-ਪਿਓ ਤੋਂ ਮਿੱਠਾ, ਭੈਣ-ਭਰਾਵਾਂ ਤੋਂ ਵੱਧ ਪਿਆਰਾ ਹੈ। ਗੁਰੂ ਜੀ ਨੇ ਦੁਨਿਆਵੀ ਪਿਆਰ ਦੇ ਮੁਕਾਬਲੇ ਵਿਚ ਦੈਵੀ ਪਿਆਰ ਦੀ ਪ੍ਰਧਾਨਤਾ ਕਾਇਮ ਕੀਤੀ ਹੈ। ਗੁਰਬਾਣੀ ਨੇ ਮਨੁੱਖਾ ਜਨਮ ਦੀ ਪ੍ਰਾਪਤੀ ਇਕ ਅਮੁੱਲ ਤੋਹਫਾ ਦੱਸਿਆ ਹੈ। ਇਸੇ ਜਨਮ ਵਿਚ ਨਾਮ ਦੀ ਸੋਝੀ ਪ੍ਰਾਪਤ ਹੁੰਦੀ ਹੈ ਜਿਹੜੀ ਹੋਰ ਜਨਮਾਂ ਵਿਚ ਸੰਭਵ ਨਹੀਂ ਹੈ। ਨਾਮ ਦਾ ਬੀਜਣਾ ਭਾਵ ਕਮਾਈ ਹੋ ਸਕਦੀ ਹੈ। ਨਿਰਵਿਘਨਤਾ ਨਾਲ ਸਿਰੇ ਚੜ੍ਹ ਕੇ ਇਸ ਦਾ ਫਲ ਮਿਲ ਸਕਦਾ ਹੈ, ਇਹ ਫਲ ਪ੍ਰਭੂ ਦਰ ਤੋਂ ਬਖ਼ਸ਼ਿਸ਼ ਦੀ ਆਸ ਹੈ। ਇਸ ਵਿਚਾਰ ਰਾਹੀਂ ਗੁਰੂ ਜੀ ਮਾਨਵਤਾ ਨੂੰ ਉਪਦੇਸ਼ ਕਰਦੇ ਹਨ ਕਿ ਮਨੁੱਖ ਦਾ ਜਨਮ ਕਿਵੇਂ ਸਫਲ ਹੋ ਸਕਦਾ ਹੈ। ਨਾਮ ਦੀ ਘਾਲ-ਕਮਾਈ ਦੇ ਨਾਲ, ਬਾਕੀ ਸਭ ਆਸਰਿਆਂ ਦੇ ਛੱਡਣ ਵੱਲ ਇਸ਼ਾਰਾ ਹੈ ਅਤੇ ਨਾਮ

** ਰਿਟਾ: ਗੁਰੂ ਗ੍ਰੰਥ ਵਿਭਾਗ, ਪਿੰਡ-ਸੇਖੂਪੁਰਾ, ਨੇੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਦੁਆਰਾ ਹੀ ਸਫਲਤਾ ਲਈ ਅਰਦਾਸ ਹੈ। ਇਹ ਆਦੇਸ਼ ਸਿੱਖਾਂ ਪ੍ਰਤੀ ਹੈ :

*ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ॥*

*(ਪੰਨਾ ੭੩)*

ਗੁਰੂ ਜੀ ਆਪਣੇ ਸਿੱਖਾਂ ਪ੍ਰਤੀ ਉਪਰੋਕਤ ਵਿਸ਼ਵਾਸ ਦੀ ਦ੍ਰਿੜ੍ਹਤਾ ਲਈ ਧੀਰਜ ਦਾ ਦਾਨ ਦੱਸਦੇ ਹਨ। ਧੀਰਜ ਦੁਆਰਾ ਸਾਰੀਆਂ ਵਿਕਾਰ-ਬਿਰਤੀਆਂ ਨੂੰ ਬੰਨ੍ਹ ਲਿਆ ਜਾਂਦਾ ਹੈ ਭਾਵ ਸਤਿਸੰਗਤ ਦੁਆਰਾ ਸਰੀਰ ਵਿੱਚੋਂ ਵਿਕਾਰ ਕੱਢ ਦਿੱਤੇ ਜਾਂਦੇ ਹਨ। ਸਰੀਰ ਵਿਚ ਵਿਕਾਰਾਂ ਦੇ ਨਾਸ਼ ਹੋਣ ’ਤੇ ਮਨੁੱਖ ਫਿਰ ਇਸ ਸਰੀਰ ਦਾ ਖ਼ੁਦ ਮਾਲਕ ਬਣ ਜਾਂਦਾ ਹੈ, ਜਦੋਂ ਕਿ ਪਹਿਲਾਂ ਇਹੀ ਪੰਜ ਚੋਰ ਲੁਟੇਰੇ ਸਨ- ਮਨੁੱਖ ਇਨ੍ਹਾਂ ਦਾ ਗ਼ੁਲਾਮ ਸੀ। ਜੈਸਾ ਕਿ ਕਥਨ ਹੈ :-

- *ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥ (ਪੰਨਾ ੨੦੫)*
- *ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ॥ (ਪੰਨਾ ੧੫੫)*
- *ਹਉ ਆਇਆ ਸਾਮ੍ਹੈ ਤਿਹੰਡੀਆ ਪੰਜਿ ਕਿਰਸਾਣ ਮੁਜੇਰੇ ਮਿਹਡਿਆ॥ (ਪੰਨਾ ੭੩)*

ਗੁਰੂ ਜੀ ਦਾ ਕਹਿਣਾ ਹੈ ਕਿ ਪ੍ਰਭੂ ਦੀ ਸ਼ਰਨ ਤੇ ਓਟ ਆਸਰੇ ਨਾਮ ਦੀ ਕਮਾਈ ਨਾਲ ਮਨ ਨੂੰ ਜਿੱਤ ਲਿਆ ਜਾਂਦਾ ਹੈ ਫਿਰ ਪੰਜ ਗਿਆਨ ਇੰਦਰੇ ਸੰਜਮ ਵਿਚ ਕਰਮ ਕਰਦੇ ਹਨ, ਪਰਮਾਰਥ ਲਈ ਸਹਾਈ ਬਣ ਜਾਂਦੇ ਹਨ। ਜਿਸ ਦੇ ਸਿੱਟੇ ਵਜੋਂ ਦੇਹੀ ਰੂਪ ਨਗਰੀ ਦੈਵੀ ਗੁਣਾਂ ਨਾਲ ਭਰਪੂਰ ਹੋ ਜਾਂਦੀ ਹੈ। ਨਾਮ ਦੀ ਖੇਤੀ ਮਨ ਵਿਚ ਉੱਗਣ ਕਰ ਕੇ ਸਰੀਰ ਪਿੰਡ ਸ਼ੁੱਭ ਗੁਣ, ਦੈਵੀ ਗੁਣਾਂ ਤੇ ਰੱਬੀ ਪਿਆਰ ਨਾਲ ਸੰਘਣਾ (ਘੱਘ) ਭਰਪੂਰ ਵੱਸ ਜਾਂਦਾ ਹੈ :

*... ਨਾਨਕ ਵੁਠਾ ਘੁਘਿ ਗਿਰਾਉ ਜੀਉ॥ (ਪੰਨਾ ੭੩)*

ਗੁਰੂ ਜੀ ਨੇ ਦੇਹੀ (ਸਰੀਰ) ਲਈ ਨਗਰੀ ਦਾ ਰੂਪਕ ਚਿੱਤਰ ਕੇ ਜਿਸ ਹਲੇਮੀ ਰਾਜ ਦੀ ਗੱਲ ਕੀਤੀ ਹੈ ਉਹ ਮਨੁੱਖ ਮਨ ਦੀ ਇਕ ਐਸੀ ਸਹਿਜ ਅਵਸਥਾ ਦਾ ਵਰਣਨ ਹੈ ਜਿੱਥੇ ਦੈਵੀ ਗੁਣਾਂ ਦੀ ਭਰਪੂਰਤਾ ਕਰ ਕੇ, ਪ੍ਰਭੂ ਦੇ ਹਲੇਮੀ ਰਾਜ ਦਾ ਸਿਧਾਂਤ ਸਥਾਪਿਤ ਕੀਤਾ ਗਿਆ ਹੈ। ਇਹ ਉਪਦੇਸ਼ ਉਸ ਦੁਨਿਆਵੀ ਮਨੁੱਖ ਲਈ ਹੈ ਜਿਸ ਦੇ ਸਰੀਰ ਅੰਦਰ ਪਹਿਲਾਂ ਪੰਜ ਚੋਰ, ਦੈਵੀ ਗੁਣਾਂ ਦੀ ਪੂੰਜੀ ਲੁੱਟ ਲੈਂਦੇ ਸਨ ਪਰੰਤੂ ਗੁਰੂ ਦੀ ਓਟ ਤੇ ਆਸਰਾ ਲੈ ਕੇ ਨਾਮ ਅਭਿਆਸ ਦੀ ਕਮਾਈ ਦਾ ਫਲ ਦਰਸਾਉਂਦਿਆਂ ਮਨੁੱਖ ਨੂੰ ਸੇਧ ਪ੍ਰਦਾਨ ਕੀਤੀ ਹੈ ਕਿ ਪੰਜ ਚੋਰ ਅੰਦਰੋਂ ਕੱਢਣ ਨਾਲ ਹੀ ‘ਹਲੇਮੀ ਰਾਜ’ ਦੀ ਸਥਾਪਨਾ ਸੰਭਵ ਹੈ। ਵਿਕਾਰਾਂ ਵਿਚ ਸਰੀਰ ਉੱਜੜ ਗਿਆ ਸੀ ਬੰਜਰ ਬਣ ਗਿਆ ਸੀ। ਕੁਝ ਨਹੀਂ ਸੀ ਉੱਗਦਾ, ਗੁਰੂ ਸਾਹਿਬ ਨੇ ਇਹ ਉੱਜੜਿਆ ਹੋਇਆ ਸਰੀਰ ਮੁੜ ਵਸਾ ਦਿੱਤਾ ਅਤੇ ਗ਼ੁਲਾਮ ਮਨੁੱਖ ਨੂੰ ਮਾਲਕ ਬਣਾ

ਦਿੱਤਾ :

- *ਉਜੜੁ ਥੇਹੁ ਵਸਾਇਓ...॥* *(ਪੰਨਾ ੭੩)*

ਇਸ ਪ੍ਰਕਾਰ ਵਰਣਨ ਹੋਰ ਵੀ ਆਇਆ ਹੈ।

- *ਦੇਹੀ ਨਗਰੀ ਊਤਮ ਥਾਨਾ॥ ਪੰਚ ਲੋਕ ਵਸਹਿ ਪਰਧਾਨਾ॥* *(ਪੰਨਾ ੧੦੩੯)*
- *ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ*
  *ਤਿਨ ਕਾ ਥਾਉ ਥੇਹੁ ਗਵਾਇਆ॥* *(ਪੰਨਾ ੧੧੧੭)*
- *ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ॥* *(ਪੰਨਾ ੧੧੩੫)*

ਗੁਰੂ ਨਦਰ ਤੇ ਸਤਿ ਸੰਗਤ ਦੇ ਪ੍ਰਤਾਪ ਦੁਆਰਾ ਸਰੀਰ ਦੀਆਂ ਵਿਘਨਕਾਰੀ ਤਾਕਤਾਂ ਨੂੰ ਕਾਬੂ ਕਰਨ ਦਾ ਸਾਧਨ ਦੱਸਿਆ ਹੈ। ਇਸ ਦੇ ਫਲ ਵਜੋਂ, ਨਾਮ ਦੀ ਕਾਰ ਤੇ ਕਾਰਜਾਂ ਦੀ ਸਫਲਤਾ ਪ੍ਰਾਪਤ ਹੋ ਰਹੀ ਹੈ, ਆਸ਼ਾਵਾਂ, ਤ੍ਰਿਸ਼ਨਾਵਾਂ ਅਤੇ ਵਾਸਨਾਵਾਂ ਸਭ ਖਤਮ ਹੋਣ ’ਤੇ ਕੋਈ ਵੀ ਹੋਰ ਧੰਦਾ ਜਾਂ ਕਰਮ ਐਸਾ ਨਹੀਂ ਹੈ ਜੋ ਨਾਮ ਰਸੇ ਜੀਵਨ ਵਿਚ ਵਿਘਨਕਾਰੀ ਹੋਵੇ, ਨਾਮ ਦੀ ਪ੍ਰਾਪਤੀ ਤੇ ਕਮਾਈ ਵਿਚ ਸਾਰੀਆਂ ਰਿਧੀਆਂ-ਸਿਧੀਆਂ ਆ ਜਾਂਦੀਆਂ ਹਨ। ਨਾਮ ਧਨ ਸਦੀਵੀਂ ਹੈ, ਖਰਚਣ ਨਾਲ ਘਟਦਾ ਨਹੀਂ ਵਧਦਾ ਹੈ। ਇਸ ਪ੍ਰਕਾਰ ਦਾ ਉਪਦੇਸ਼ ਗੁਰੂ ਜੀ ਉੱਤਮ ਪੁਰਖ ਦੁਆਰਾ ਸਿੱਖ ਸੇਵਕਾਂ ਨੂੰ ਦਿੰਦੇ ਹਨ।

ਨਾਮ ਸਿਮਰਨ ਵਿਚ ਆਤਮ ਸੁਖ ਮਿਲਦਾ ਹੈ ਜਿਹੜਾ ਪਰਮ ਸੁਖ ਹੈ ਇਸ ਦੀ ਪ੍ਰਾਪਤੀ ਅਤੇ ਪਿਰ ਨਾਲ ਹੀ ਕ੍ਰਿਆਸ਼ੀਲ ਰਹਿਣ ਦਾ ਉਪਦੇਸ਼ ਦਿੱਤਾ ਹੈ ਭਾਵ ਸਮਾਜ ਵਿਚ ਰਹਿਣਾ ਸ਼ੁਭ ਕਰਮ ਕਰ ਕੇ ਜ਼ਿੰਮੇਵਾਰੀਆਂ ਦਾ ਤਿਆਗ ਨਹੀਂ ਸਗੋਂ ਸਮਾਜ ਵਿਚ ਰਹਿੰਦਿਆਂ, ਇਕ ਐਸੀ ਧਰਮਸਾਲ (ਅਧਿਆਤਮ ਸਿੱਖਿਆ ਕੇਂਦਰ) ਕਾਇਮ ਕਰਨ ਦਾ ਆਦਰਸ਼ ਸਥਾਪਿਤ ਕੀਤਾ ਹੈ ਅਤੇ ਪਹਿਲੇ ਗੁਰੂਆਂ ਦੇ ਪਿਆਰੇ ਸਿੱਖ ਲੱਭ ਕੇ ਇਕੱਠੇ ਕੀਤੇ ਹਨ ਜਿਹੜੇ ਇਸ ਸਤਿਸੰਗ ਰੂਪੀ ਰਾਜ ਪ੍ਰਬੰਧ ਵਿਚ ਸਹਾਈ ਹੋਣਗੇ। ਭਾਈ ਵੀਰ ਸਿੰਘ ਅਨੁਸਾਰ ਇਹ ਇਸ਼ਾਰਾ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਭਾਈ ਅਜਿੱਤਾ ਜੀ ਵੱਲ ਲੱਗਦਾ ਹੈ, ਕਥਨ ਹੈ :

*ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥*
*ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥*
*(ਪੰਨਾ ੭੩)*

ਇਹ ਧਰਮਸਾਲ ਦੇ ਸਤਿਸੰਗੀਆਂ ਨੂੰ ਸਿੱਖੀ ਦੇ ਤਿੰਨ ਬੁਨਿਆਦੀ ਅਸੂਲ ਨਾਮ (ਪਰਮਾਤਮਾ ਦੀ ਨਿਰੰਤਰ ਯਾਦ), ਦਾਨ (ਪਰਮਾਤਮਾ ਦੇ ਨਾਮ ਤੇ ਸੇਵਾ), ਇਸ਼ਨਾਨ ਬਾਹਰੀ ਤੇ ਅੰਦਰੂਨੀ ਸੇਵਾ ਦ੍ਰਿੜ੍ਹ ਕਰਵਾਉਂਦੇ ਹਨ। ਇਨ੍ਹਾਂ ਸਿਧਾਂਤਾਂ ਦੇ ਅਮਲ

ਦੁਆਰਾ ਸਾਰਾ ਸੰਸਾਰ ਬੰਧਨ ਤੋਂ ਮੁਕਤ ਹੋ ਸਕਦਾ ਹੈ। ਇੱਥੇ ਦਰਸਾਇਆ ਗਿਆ ਹੈ ਕਿ ਇਨ੍ਹਾਂ ਸਿਧਾਂਤਾਂ ਦੇ ਅਮਲ (ਹੰਢਾਉਣ) ਦੁਆਰਾ ਸੇਵਕ ਸੱਚ ਦੀ ਬੇੜੀ ਚੜ੍ਹ ਜਾਂਦਾ ਹੈ, ਇਹ ਬੇੜੀ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦੀ ਹੈ।

ਗੁਰੂ ਜੀ ਨੇ ਦੁਨਿਆਵੀ ਰਾਜ ਪ੍ਰਬੰਧ ਦੇ ਮੁਕਾਬਲੇ ਵਿਚ, ਸਤਿਸੰਗਤ ਵਾਲੇ ਸਮਾਜ ਦੀ ਮਹੱਤਤਾ, ਸਫਲਤਾ, ਪ੍ਰਮਾਣਿਕਤਾ ਅਤੇ ਪ੍ਰਸੰਗਕਿਤਾ ਦਰਸਾਈ ਹੈ। ਦੁਨਿਆਵੀ ਰਾਜ ਵਿਚ ਬੇਇਨਸਾਫੀ ਹੁੰਦੀ ਹੈ ਅਤੇ ਜ਼ੁਲਮ ਨੂੰ ਦੂਰ ਕਰਨ ਕਈ ਜ਼ੋਰ ਤੇ ਜ਼ੁਲਮ ਦੀ ਵਰਤੋਂ ਕਰਦੇ ਹਨ ਅਤੇ ਜ਼ੋਰ ਧੱਕਾ ਕਰ ਕੇ ਝੂਠੀ ਸੱਤਾ ਕਾਇਮ ਕਰਦੇ ਹਨ ਫਿਰ ਵੀ ਸਫਲ ਨਹੀਂ ਹੁੰਦੇ ਕਿਉਂਕਿ ਇਸ ਪ੍ਰਕਾਰ ਦੇ ਦੁਨਿਆਵੀ ਰਾਜ ਪ੍ਰਬੰਧ ਨੂੰ ਨੈਤਿਕਤਾ ਤੋਂ ਖਾਲੀ ਬੰਦਿਆਂ ਦੁਆਰਾ ਚਲਾਉਣ ਦਾ ਯਤਨ ਕੀਤਾ ਜਾਂਦਾ ਹੈ- ਜਦ ਕਿ ਗੁਰੂ ਜੀ ਦਾ ਹਲੇਮੀ ਰਾਜ ਸਦਾ ਕਾਇਮ ਰਹਿਣ ਵਾਲਾ ਹੈ- *'ਰਾਜੁ ਹਮਾਰਾ ਸਦ ਹੀ ਨਿਹਚਲੁ'* ਸਤਿਸੰਗੀਆਂ ਦਾ ਰਾਜ ਪ੍ਰਬੰਧ-ਸ਼ਾਂਤਮਈ ਹੁੰਦਾ ਹੈ। ਇਸ ਵਿਚ ਕੋਈ ਕਿਸੇ ਨੂੰ ਦੁੱਖ ਨਹੀਂ ਦਿੰਦਾ, ਕਾਰਨ ਇਹ ਕਿ ਇਹ ਰਾਜ ਪ੍ਰਭੂ-ਹੁਕਮ ਅਧੀਨ ਚਲਾਇਆ ਜਾਂਦਾ ਹੈ ਇਸ ਰਾਜ ਦੇ ਲੋਕੀ ਸੁਖ-ਸ਼ਾਂਤੀ ਦਾ ਜੀਵਨ ਬਸਰ ਕਰਦੇ ਹਨ- ਹਉਂ, ਹੰਕਾਰ, ਅਭਿਮਾਨ ਆਦਿ ਇਸ ਰਾਜ ਵਿਚ ਲਾਗੂ ਨਹੀਂ ਹੁੰਦੇ, ਇਸ ਦੇ ਲੋਕ ਨਿਮਰ ਭਾਵ, ਪਿਆਰ ਤੇ ਸਰਬੱਤ ਦਾ ਭਲਾ ਲੋਚਣ ਵਾਲੇ ਹੁੰਦੇ ਹਨ। ਇਸ ਹਲੇਮੀ ਰਾਜ ਵਿਚ ਪਿਤਾ ਪਰਮਾਤਮਾ ਤੇ ਪੁੱਤਰ (ਮਨੁੱਖ) ਵਿਚ ਦੈਵੀ ਗੁਣਾਂ ਦੀ ਪੂਰਨ ਸਾਂਝ ਹੁੰਦੀ ਹੈ:

*ਪਿਤਾ ਪੂਤ ਰਲਿ ਕੀਨੀ ਸਾਂਝ ॥ ਕਹੁ ਨਾਨਕ ਜਉ ਪਿਤਾ ਪਤੀਨੇ ॥*
*ਪਿਤਾ ਪੂਤ ਏਕੈ ਰੰਗਿ ਲੀਨੇ ॥* *(ਪੰਨਾ ੧੧੪੧)*

ਇਸ ਪ੍ਰਕਾਰ ਹਲੇਮੀ ਰਾਜ ਦਾ ਸੁਪਨਾ ਜਿਹੜਾ ਸਾਕਾਰ ਹੋਇਆ ਉਹ ਸਭ ਪ੍ਰਭੂ ਕਿਰਪਾ ਸਦਕਾ ਹੀ ਸੀ। ਇਤਨਾ ਸਭ ਕੁਝ ਦਰਸਾ ਕੇ, ਅੰਤ ਵਿਚ ਨਿਮਰ ਭਾਵ ਦੁਆਰਾ ਇਹ ਦਰਸਾਇਆ ਗਿਆ ਹੈ ਕਿ ਇਹ ਸਭ ਕੁਝ ਪ੍ਰਭੂ ਦੀ ਮਿਹਰ ਦਾ ਸਦਕਾ ਹੀ ਹੈ ਅਤੇ ਇਸ ਆਦਰਸ਼ ਨੈਤਿਕ ਰਾਜ ਦੀ ਸਥਾਪਨਾ ਪਿੱਛੇ ਪ੍ਰਭੂ ਦੀ ਮਿਹਰ ਦਰਸਾਈ ਗਈ ਹੈ, ਇਸ 'ਹਲੇਮੀ ਰਾਜ' ਦੀ ਵਿਆਖਿਆ ਵੀ ਪ੍ਰਭੂ ਹੁਕਮ ਦੁਆਰਾ ਹੀ ਹੋਈ ਦਰਸਾਈ ਗਈ ਹੈ।

ਗੁਰੂ ਜੀ ਨੇ ਸਰੀਰ ਦਾ ਰੂਪਕ ਲੈ ਕੇ ਇਸ ਦੇ ਦੋਹਾਂ ਪੱਖਾਂ ਦਾ ਜ਼ਿਕਰ ਕੀਤਾ ਹੈ ਭਾਵ ਸਰੀਰ ਪੰਜ ਤੱਤਾਂ ਅਤੇ ਰੂਹ ਦਾ ਸਮੂਹ ਹੈ। ਪੰਜ ਤੱਤ ਮਾਦੇ ਨਾਲ ਸੰਬੰਧ ਰੱਖਦੇ ਹਨ ਇਹ ਪ੍ਰਕ੍ਰਿਤੀ ਦੇ ਤੱਤ ਹੋਣ ਕਰਕੇ ਮਾਇਕ ਤੱਤ ਹਨ ਇਹ ਰੂਹ ਦੀ ਪ੍ਰਕ੍ਰਿਤੀ ਲਈ ਬਾਧਕ ਹਨ। ਗੁਰੂ ਜੀ ਨੇ ਇਕ ਛਿੰਜ ਦੇ ਰੂਪਕ ਰਾਹੀਂ ਇਨ੍ਹਾਂ ਦੋਹਾਂ ਤੱਤਾਂ ਦਾ ਘੋਲ ਦਰਸਾ ਕੇ ਗੁਰੂ ਥਾਪੜੇ ਦੁਆਰਾ ਰੂਹ ਦੈਵੀ ਤੱਤ ਦੀ ਜਿੱਤ ਦਰਸਾਈ ਗਈ ਹੈ। ਪੰਜ ਤੱਤਾਂ ਦੀਆਂ ਵਿਕਾਰ ਬਿਰਤੀਆਂ ਨੂੰ ਜਿੱਤ ਕੇ ਇਸ ਜੀਵਨ ਘੋਲ ਵਿਚ

ਅਧਿਆਤਮਿਕਤਾ ਦੀ ਜਿੱਤ ਦਰਸਾਈ ਗਈ ਹੈ, ਇਸ ਜਿੱਤ ਦੇ ਪਿੱਛੇ ਗੁਰੂ ਉਪਦੇਸ਼ ਦਾ ਥਾਪੜਾ ਹੈ, ਇਹ ਵੀ 'ਹਲੇਮੀ ਰਾਜ' (ਮਨ ਦੀ ਸਹਿਜ ਅਵਸਥਾ ਵੱਲ ਇਸ਼ਾਰਾ ਹੈ। ਇਹ ਇਕ ਐਸੀ ਮਨ ਦੀ ਅਵਸਥਾ ਵੱਲ ਇਸ਼ਾਰਾ ਕਰਦਾ ਹੈ ਜਿੱਥੇ ਮਨ ਪੂਰਨ ਤੌਰ ਤੇ ਸ਼ਾਂਤ 'ਤੇ ਅਡੋਲ ਹੈ ਅਤੇ ਆਪਣਿਆਂ ਇੰਦਰਿਆਂ ਉੱਤੇ ਪੂਰਨ ਤੌਰ 'ਤੇ ਕਾਬਜ ਹੈ, ਇਹ ਮਨ ਦੀ, ਮਾਇਆ ਉੱਤੇ ਜਿੱਤ ਹੈ। ਗੁਰਮੁਖ ਮਨ ਦੀ ਜਿੱਤ ਹੈ, ਮਨਮੁਖ ਤਾਂ ਮੂਲ (ਸੁਆਸਾਂ ਦੀ ਪੂੰਜੀ) ਗੁਆ ਕੇ ਚਲੇ ਜਾਣਗੇ ਕਿਉਂਕਿ ਉਹ ਸਰੀਰ ਦੇ ਤੱਤਾਂ ਤਕ ਸੀਮਤ ਹਨ:

*ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥*
*ਜਹ ਆਵਟੇ ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥੩॥*
*(ਪੰਨਾ ੩੯੩)*

ਗੁਰੂ ਨਾਨਕ ਸਾਹਿਬ ਜੀ ਨੇ ਵੀ ਇਸ ਪ੍ਰਕਾਰ ਦੇ ਵਿਚਾਰ ਵੱਲ ਇਸ਼ਾਰਾ ਕੀਤਾ ਹੈ :

*ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥*
*(ਪੰਨਾ ੭੩)*

ਗੁਰੂ ਜੀ ਅੰਤ ਵਿਚ ਵਿਸ਼ਵਾਸ ਦ੍ਰਿੜ੍ਹ ਕਰਾਉਂਦੇ ਹਨ ਕਿ ਇਸ ਵਿਧੀ ਦੁਆਰਾ ਮਨੁੱਖਾ ਜਨਮ ਸਫਲ ਹੋ ਗਿਆ ਹੈ। ਇਸ ਜੀਵਨ ਸੰਘਰਸ਼ ਵਿਚ 'ਹਲੇਮੀ ਰਾਜ' ਕਾਇਮ ਕਰਨ ਲਈ ਪਰਮਾਤਮਾ ਤੇ ਗੁਰੂ ਦੀ ਟੇਕ ਰੱਖ ਕੇ ਅਰਦਾਸ ਕਰੋ, ਪ੍ਰਭੂ ਦੇ ਦੈਵੀ ਖਜ਼ਾਨੇ ਵਿੱਚੋਂ ਹਮੇਸ਼ਾਂ ਦੈਵੀ ਗੁਣਾਂ ਦੀ ਦਾਤ ਪ੍ਰਾਪਤ ਹੁੰਦੀ ਰਹੇਗੀ। ਇਹ ਸਾਰਾ ਵਿਵਰਣ ਸ੍ਰੀ ਗੁਰੂ ਅਰਜਨ ਦੇਵ ਜੀ ਭਾਵੇਂ ਉੱਤਮ ਪੁਰਖ ਰਾਹੀਂ ਕਰਦੇ ਹਨ ਪਰੰਤੂ ਇਹ ਸਾਰਾ ਸਿੱਖ ਸੰਗਤਾਂ ਤਾਈਂ ਉਪਦੇਸ਼ ਹੈ।

ਇਸ 'ਹਲੇਮੀ ਰਾਜ' ਦੇ ਸੰਕਲਪ ਨੂੰ ਅਸੀਂ ਜਦੋਂ ਸਮੁੱਚੇ ਸ਼ਬਦ ਲੜੀ ਦੇ ਪਰਿਪੇਖ ਵਿਚ ਦੇਖਦੇ ਹਾਂ ਤਾਂ ਇਸ ਪ੍ਰਕਾਰ ਅੰਤਮ ਸ਼ਬਦ ਵਿਚ ਦੱਸਿਆ ਜਾ ਸਕਦਾ ਹੈ।

੧.ਇਨ੍ਹਾਂ ਸਾਰੇ ਸ਼ਬਦਾਂ ਵਿਚ ਗੁਰੂ ਜੀ ਮਨੁੱਖੀ ਸਰੀਰ ਤੇ ਮਨ ਨੂੰ ਲੈ ਰਹੇ ਹਨ।
੨. ਇਸ ਸਰੀਰ ਵਿਚ ਮਾਇਆ ਦੇ ਪ੍ਰਭਾਵ ਕਾਰਨ ਦੈਵੀ ਗੁਣਾਂ ਦਾ ਨਿਵਾਸ ਨਹੀਂ।
੩. ਇਸ ਸਰੀਰ ਰੂਪੀ ਪਿੰਡ ਵਿਚ ਗੁਰੂ-ਉਪਦੇਸ਼ ਨਾਲ ਨਾਮ ਦੀ ਖੇਤੀ ਬੀਜੀ ਗਈ।
੪. ਗੁਰੂ ਦੇ ਪਰਉਪਕਾਰੀ ਨਾਮ ਦੀ ਦਾਤ ਤੇ ਅਭਿਆਸ ਨਾਲ ਉੱਜੜੇ ਪਿੰਡ (ਸਰੀਰ) ਵਿਚ ਨਾਮ ਦੀ ਖੇਤੀ ਉੱਗ ਪੈਂਦੀ ਹੈ।
੫. ਨਾਮ ਅਭਿਆਸ ਦੀ ਬਰਕਤ ਦਾ ਸਦਕਾ ਵੈਰਾਨ ਨਗਰੀ (ਸਰੀਰ) ਵੱਸ ਜਾਂਦੀ ਹੈ।
੬. ਗੁਰੂ ਨੇ ਨਾਮ ਦੇ ਕੇ, ਪਿੰਡ ਦਾ ਮਾਲਕ ਬਣਾ ਦਿੱਤਾ, ਪੰਜ ਵੈਰੀ ਗ਼ੁਲਾਮ ਹੋ ਗਏ।
੭. ਫੇਰ ਮਾਲਕ (ਗੁਰੂ) ਨੇ ਧਰਮ ਕਮਾਉਣ ਲਈ ਇੱਕ ਧਰਮਸ਼ਾਲਾ ਬਣਾਈ।

੮. ਇਸ ਸਤਿਸੰਗ ਰੂਪੀ ਪਾਠਸ਼ਾਲਾ ਵਿਚ, ਪਹਿਲੇ ਗੁਰੂ ਦੇ ਗੁਰਮੁਖ ਸਿੱਖ ਇਕੱਠੇ ਕੀਤੇ। ਇਸ ਪ੍ਰਕਾਰ ਸਿੱਖਾਂ ਦੇ ਆਉਣ ਲਈ ਇੱਕ ਪ੍ਰਬੰਧ ਦੀ ਲੋੜ ਦਰਸਾਈ ਗਈ ਹੈ।

੯. ਸਤਿਸੰਗਤ ਦੇ ਰੂਪਕ ਰਾਹੀਂ ਇਕ ਐਸੇ ਰਾਜ ਪ੍ਰਬੰਧ ਦਾ ਜ਼ਿਕਰ ਕੀਤਾ ਹੈ। ਇਸ ਰਾਜ ਦਾ ਪ੍ਰਬੰਧ ਦੈਵੀ ਗੁਣਾਂ ਨਾਲ ਭਰਪੂਰ ਗੁਰਮੁਖਾਂ ਦੁਆਰਾ ਕੀਤਾ ਜਾ ਰਿਹਾ ਹੈ। ਇਸ ਰਾਜ ਪ੍ਰਬੰਧ ਵਿਚ ਜ਼ੋਰ ਤੇ ਧੱਕਾ ਨਹੀਂ। ਰਾਜ ਪ੍ਰਬੰਧ ਦੇ ਕਰਤਾ ਕੋਮਲ ਨਿਮਰ ਭਾਵ ,ਨਿਰਮਲ ਅਤੇ ਪਿਆਰ ਕਰਨ ਵਾਲੇ ਗੁਰਸਿੱਖ ਹਨ।

ਇੱਥੇ ਅੰਤ ਵਿਚ ਦੋਹਰਾ ਪ੍ਰਸੰਗ ਚੱਲਦਾ ਹੈ ਭਾਵ- ਬਾਹਰੀ 'ਹਲੇਮੀ ਰਾਜ' ਨਾਲ ਸਿੱਖ ਦੇ ਮਨ ਅੰਦਰ ਇੱਕ ਐਸਾ ਰਾਜ ਸਥਾਪਿਤ ਹੋ ਜਾਂਦਾ ਹੈ ਜਿਸ ਵਿਚ ਪੂਰਨ ਸਹਿਜ ਹੈ, ਸਬਰ ਹੈ, ਸ਼ਾਂਤੀ ਹੈ, ਇੱਕ ਐਸੇ ਮਨ ਦਾ ਵਰਣਨ ਹੈ ਜਿਸ ਵਿਚ ਸਾਰੇ ਵਿਕਾਰ, ਵਾਸ਼ਨਾਵਾਂ, ਤ੍ਰਿਸ਼ਨਾਵਾਂ ਦਾ ਅੰਤ ਹੋ ਗਿਆ ਹੈ। ਰੂਹ, ਮਾਦੇ ਦੇ ਘੇਰੇ ਤੋਂ ਉੱਪਰ ਉੱਠ ਜਾਂਦੀ ਹੈ, ਭਾਵ ਰਜੋ, ਤਮੋ, ਸਤੋ ਤੋਂ ਮੁਕਤ ਹੋ ਕੇ ਤੁਰੀਆ ਅਵਸਥਾ ਵਿਚ ਵਿਚਰਦੀ ਹੈ। ਮਨ ਅੰਦਰ ਵਿਕਾਰਾਂ ਦਾ ਘੋਲ ਨਹੀਂ ਹੈ। ਹਰ ਪਾਸੇ ਖੁਸ਼ਹਾਲੀ ਤੇ ਖੇੜਾ ਹੈ, ਪਿਆਰ ਤੇ ਮੁਹੱਬਤ ਹੈ, ਸਦਭਾਵਨਾ ਤੇ ਸਾਂਝੀਵਾਲਤਾ ਹੈ। ਸੱਚੇ ਪਾਤਸ਼ਾਹ ਦਾ ਸੰਕਲਪ ਹੈ। ਇਹ 'ਹਲੇਮੀ ਰਾਜ' ਆਦਰਸ਼ ਮਾਨਵਤਾ ਦੇ ਮਨਾਂ ਅੰਦਰ ਉੱਚੀ ਤੇ ਸੁੱਚੀ ਅਵਸਥਾ ਦਾ ਸੂਚਕ ਹੈ। ਇੱਥੇ ਪਰਮਾਤਮਾ ਨਾਲ ਦੈਵਿਕ ਗੁਣਾਂ ਦੀ ਸਾਂਝ ਹੈ। ■

---

## ...ਮਨ ਦੇ ਸੰਕਲਪ ਦੀ ਸਾਹਿਤਕ ਅਭਿਵਿਅਕਤੀ

*(ਸਫਾ ੩੩ ਦਾ ਬਾਕੀ)*

ਵਰਤ ਕੇ ਮਨ ਦੀ ਹਾਲਤ ਨੂੰ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਮਨ ਸੰਸਾਰਕ ਮਾਇਆ ਦੇ ਲੋਭ ਵਿਚ ਫਸਿਆ ਹੋਇਆ ਹੈ ਅਤੇ ਧਨ ਇਕੱਠਾ ਕਰਨ ਦੀ ਲਾਲਸਾ ਹਿੱਤ, ਕੁੱਤੇ ਵਾਂਗ ਦੁਆਰ-ਦੁਆਰ ਭਟਕਦਾ ਫਿਰਦਾ ਹੈ।

ਉਪਰੋਕਤ ਵਿਚਾਰ-ਚਰਚਾ ਪਿੱਛੋਂ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਨ ਰੂਪੀ ਅਦ੍ਰਿਸ਼ ਸ਼ਕਤੀ ਇਕ ਸੰਕਲਪ ਰੂਪ ਵਿਚ ਵਿਦਮਾਨ ਹੈ। ਮਨ ਇਕ ਅਜਿਹਾ ਦੁਵੱਲਾ ਵਰਤਾਰਾ ਹੈ, ਜਿਸ ਦੀ ਇਕ ਪਾਸੇ ਸਾਂਝ ਸੰਸਾਰਕ ਪਦਾਰਥਾਂ ਨਾਲ ਹੈ ਅਤੇ ਦੂਜੇ ਪਾਸੇ ਮਨੁੱਖੀ ਅੰਤਹਕਰਣ ਵਿਚ ਵੱਸੀ ਇਕ ਸਰਵਉੱਚ ਆਤਮਾ ਅਥਵਾ ਜੋਤਿ ਸਰੂਪ ਪਰਮਾਤਮਾ ਨਾਲ ਜੁੜੀ ਹੋਈ ਹੈ। ਗੁਰੂ ਸਾਹਿਬਾਨ ਮਨੁੱਖੀ ਮਨ ਨੂੰ ਪ੍ਰੇਰਨਾ ਦਿੰਦੇ ਹਨ ਕਿ ਉਹ ਵਿਕਾਰੀ ਸੁਭਾਅ ਤਿਆਗ ਕੇ ਜੋਤਿ-ਸਰੂਪ ਪਰਮਾਤਮਾ ਦਾ ਰੂਪ ਹੋ ਜਾਵੇ, ਇਸ ਲਈ ਉਹ ਮਨੁੱਖ ਨੂੰ 'ਸ਼ਬਦ' ਰੂਪੀ 'ਨਾਮ' ਦੀ ਸਾਧਨਾ ਕਰਨ 'ਤੇ ਜ਼ੋਰ ਦਿੰਦੇ ਹਨ।

■

# ਸਿੱਖ ਆਦਰਸ਼ਾਂ ਦਾ ਵਿਸ਼ਵਾਸੀ - ਪ੍ਰੋ. ਗੁਰਮੁਖ ਸਿੰਘ

*-ਸ. ਸੰਪੂਰਨ ਸਿੰਘ**

ਸਾਰੇ ਸਿੱਖ ਬੁੱਧੀਜੀਵੀ ਅਤੇ ਵਿਦਵਾਨ ਇਹ ਜਾਣਦੇ ਹਨ ਕਿ ਸਿੱਖ ਕੌਮ ਜਦੋਂ ਤਕ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ, ਸਿੱਖ ਆਦਰਸ਼ਾਂ ਉੱਪਰ ਚੱਲਦੀ ਰਹੀ ਹੈ, ਉਦੋਂ ਤਕ ਗੁਰੂ ਖਾਲਸਾ ਚੜ੍ਹਦੀ ਕਲਾ ਵਿਚ ਰਿਹਾ। ਸਿੱਖੀ ਅਸੂਲਾਂ ਤੇ ਸਿਦਕਦਿਲ੍ਹੀ ਦਾ ਹੀ ਸਦਕਾ ਸੀ ਕਿ ਸਿੱਖਾਂ ਨੇ ਔਰੰਗਜ਼ੇਬ, ਫਰੁੱਖ਼ਸੀਆਰ, ਨਾਦਰਸ਼ਾਹ, ਅਹਿਮਦ ਸ਼ਾਹ ਅਬਦਾਲੀ ਵਰਗੇ ਜਰਵਾਣਿਆਂ ਦਾ ਟਾਕਰਾ ਕੀਤਾ ਤੇ ਇਸ ਦੇ ਫਲਸਰੂਪ ਥੋੜੇ ਸਮੇਂ ਵਿਚ ਹੀ, ਜਾਲਮ ਮੁਗ਼ਲਾਂ ਤੇ ਅਬਦਾਲੀ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਅਤੇ ਪੰਜਾਬ ਉੱਪਰ ਕਬਜ਼ਾ ਕਰ ਕੇ ਸਿੱਖ ਰਾਜ ਦਾ ਮੁੱਢ ਬੰਨ੍ਹਿਆ। ਇਸ ਸਚਾਈ ਨੂੰ ਕਾਜ਼ੀ ਨੂਰ ਮੁਹੰਮਦ ਵੀ ਪ੍ਰਵਾਨ ਕਰਦਾ ਹੈ।

ਅਹਿਮਦ ਸ਼ਾਹ ਅਬਦਾਲੀ ਨੇ ੧੭੬੨ ਈ: ਵਿਚ ਪੰਜਾਬ ਉੱਪਰ ਛੇਵਾਂ ਹਮਲਾ ਕੀਤਾ ਸੀ। ਉਸ ਹਮਲੇ ਵੇਲੇ ਉਸ ਦੇ ਨਾਲ ਹੀ ਕਾਜ਼ੀ ਨੂਰ ਮੁਹੰਮਦ ਆਇਆ ਸੀ। ਕਾਜ਼ੀ ਨੂਰ ਮੁਹੰਮਦ ਅਹਿਮਦ ਸ਼ਾਹ ਅਬਦਾਲੀ ਦਾ ਕਰਮਚਾਰੀ ਸੀ। ਉਹ ਇਕ ਵਿਦਵਾਨ ਇਤਿਹਾਸਕਾਰ ਸੀ, ਪਰ ਉਹ ਸਿੱਖਾਂ ਤੋਂ ਨਫ਼ਰਤ ਕਰਦਾ ਸੀ। ਸਿੱਖਾਂ ਨੂੰ ਕਾਫਰ ਤੇ ਇਸਲਾਮ ਦਾ ਦੁਸ਼ਮਣ ਕਹਿੰਦਾ ਸੀ, ਪਰ ਸਿੱਖ ਆਦਰਸ਼ਾਂ ਦਾ ਜ਼ਿਕਰ ਕਰਦੇ ਹੋਏ ਉਹ ਸਿੱਖਾਂ ਦੀ ਭਰਪੂਰ ਉਪਮਾ ਕਰਦਾ ਸੀ। ਆਪਣੀ ਕਿਤਾਬ 'ਜੰਗਨਾਮਾ' ਵਿਚ ਉਹ ਇਕ ਸਿਪਾਹੀ ਨੂੰ ਸੰਬੋਧਨ ਕਰਦੇ ਹੋਏ ਕਹਿੰਦਾ ਹੈ ਕਿ, ''ਜੇ ਤੂੰ ਜੰਗ ਦਾ ਹੁਨਰ ਸਿੱਖਣਾ ਚਾਹੇਂ ਤਾਂ ਤੇਗ ਦੇ ਧਨੀ ਇਨ੍ਹਾਂ ਸਿੱਖਾਂ ਤੋਂ ਸਿੱਖ। ਮਰਦਾਂ ਦੀ ਤਰ੍ਹਾਂ ਜੰਗ ਵਿਚ ਦੁਸ਼ਮਣ ਦੇ ਸਾਹਮਣੇ ਹੋਣਾ ਤੇ ਉੱਥੋਂ ਸਹੀ ਸਲਾਮਤ ਨਿਕਲ ਜਾਣਾ ਇਹ ਸਿੱਖਾਂ ਦਾ ਹੀ ਕੰਮ ਹੈ। ਇਹ ਲੜਾਈ ਦੇ ਮੌਕੇ 'ਤੇ ਸ਼ੇਰ ਨਾਲੋਂ ਵੱਧ ਬਹਾਦਰ ਤੇ ਅਮਨ ਵੇਲੇ ਹਾਤਮ ਨਾਲੋਂ ਵੱਧ ਸਖ਼ੀ ਹਨ। ਇਨ੍ਹਾਂ ਵਿਚ ਇੱਕ ਹੋਰ ਮਹਾਨ ਸਿਫ਼ਤ ਹੈ, ਇਹ ਜੰਗ ਵਿਚ ਡਰਪੋਕ ਨੂੰ ਨਹੀਂ ਮਾਰਦੇ ਤੇ ਨਾ ਹੀ ਮੈਦਾਨ-ਏ-ਜੰਗ-ਛੱਡ ਕੇ ਭੱਜਣ ਵਾਲੇ ਦੁਸ਼ਮਣ ਦਾ ਰਾਹ ਰੋਕਦੇ ਹਨ। ਕੋਈ ਔਰਤ, ਭਾਵੇਂ ਉਹ ਰਾਣੀ ਹੋਵੇ ਜਾਂ ਗੋਲੀ, ਇਹ ਉਸ ਦਾ ਜ਼ਰ ਤੇ ਜ਼ੇਵਰ ਨਹੀਂ ਲੁੱਟਦੇ। ਵਿਭਚਾਰ ਤੇ ਚੋਰੀ, ਦੋਵੇਂ ਔਗੁਣ ਇਨ੍ਹਾਂ ਵਿਚ ਨਹੀਂ ਹਨ।" (ਡਾ. ਗੰਡਾ ਸਿੰਘ ਰਚਿਤ ਜੰਗਨਾਮਾ ਸਫਾ ੧੫੬-੧੫੭)

ਇਸੇ ਤਰ੍ਹਾਂ ਸਿੱਖ ਆਦਰਸ਼ਾਂ ਦੀ ਸ਼ਲਾਘਾ ਕਰਦੇ ਹੋਏ ਇਕ ਹੋਰ ਵਿਦਵਾਨ ਸੱਯਦ ਗੁਲਾਮ ਅਲੀ ਖ਼ਾਨ ਦਾ ਕਥਨ ਹੈ ਕਿ ''ਦੁਰਾਨੀਆਂ ਨੂੰ ਛੱਡ ਕੇ ਹੋਰ ਕੋਈ ਫੌਜ

* *J.B. Documentations, 4th Stadium Roda, YPS Market, Patiala. Mob. 94179-24009*

ਸਿੱਖਾਂ ਦੇ ਮੁਕਾਬਲੇ ਦੀ ਸੰਸਾਰ ਵਿਚ ਨਹੀਂ ਹੈ" (ਇਮਾਦੁਲ ਸੁਆਦਤ (ਫ਼ਾਰਸੀ), ਨਵਲ ਕਿਸ਼ੋਰ ਪ੍ਰੈੱਸ ਲਖਨਊ ਸਫਾ-੭੧)

ਪਰ ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਬਣਨ ਤੋਂ ਬਾਅਦ, ਜਦੋਂ ਪੰਜਾਬ ਸਿੱਖ ਸਾਮਰਾਜ ਦੀ ਸ਼ਕਲ ਵਿਚ ਬਦਲਿਆ, ਤਾਂ ਸਿੱਖ ਆਤਮਿਕ ਬਲ ਵੱਲੋਂ ਕੁਝ ਹੀਣੇ ਹੋ ਗਏ, ਭਾਵੇਂ ਬਾਹਰਲੀ ਅਕਾਲੀ ਧਾਰਣਾ ਉਵੇਂ ਹੀ ਰਹੀ, ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਸੀ। ਇਹ ਵੀ ਸੱਚ ਹੈ ਕਿ ਉਦੋਂ ਸਿੱਖ ਰਾਜਾਂ ਨਾਲ ਸੰਬੰਧਿਤ ਬਹੁਤੇ ਲੋਕ ਕਿਸੇ ਦਬਾਅ ਹੇਠ ਨਹੀਂ, ਸਗੋਂ ਆਪਣੇ ਆਪ ਹੀ ਸਿੰਘ ਸਜਣ ਲੱਗੇ ਤੇ ਉਨ੍ਹਾਂ ਨੇ ਬਕਾਇਦਾ ਅੰਮ੍ਰਿਤ ਛਕਿਆ। ਪਾਠਕਾਂ ਨੂੰ ਹੈਰਾਨੀ ਹੋਵੇਗੀ ਕਿ ਵੱਡੀ ਗਿਣਤੀ ਵਿਚ ਵਿਦੇਸ਼ੀ (ਯੂਰਪੀਅਨ) ਅਜਿਹੇ ਵੀ ਸਨ ਜਿਨ੍ਹਾਂ ਦੇ ਧਾਰਮਿਕ ਅਕੀਦੇ ਹੋਰ ਸਨ ਤੇ ਉਨ੍ਹਾਂ ਨੂੰ ਆਪਣੇ ਅਕੀਦਿਆਂ ਤੇ ਚੱਲਣ ਦੀ ਖੁਲ੍ਹ ਵੀ ਸੀ, ਪਰ ਉਨ੍ਹਾਂ ਲਈ ਲਾਹੌਰ ਦਰਬਾਰ (ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ) ਦੀ ਨੌਕਰੀ ਕਬੂਲ ਕਰਨ ਸਮੇਂ ਕੁਝ ਸ਼ਰਤਾਂ ਅਜਿਹੀਆਂ ਮੰਨਣੀਆਂ ਪੈਂਦੀਆਂ ਸਨ ਜਿਨ੍ਹਾਂ ਦੀ ਪਾਲਣਾ ਉਨ੍ਹਾਂ ਲਈ ਜ਼ਰੂਰੀ ਸੀ। ਉਹ ਸ਼ਰਤਾਂ ਇਹ ਸਨ ਕਿ, ਉਹ ਖਾਲਸੇ ਦੇ ਅਸੂਲਾਂ ਵਿਰੁੱਧ ਕੋਈ ਕੰਮ ਨਹੀਂ ਕਰਨਗੇ। ਤੰਬਾਕੂ ਨਹੀਂ ਪੀਣਗੇ। ਦਾੜ੍ਹੀ ਤੇ ਕੇਸ ਰੱਖਣਗੇ। ਹਿੰਦੁਸਤਾਨੀ ਇਸਤਰੀਆਂ ਨਾਲ ਸ਼ਾਦੀ ਕਰਨਗੇ। ਇਨ੍ਹਾਂ ਸ਼ਰਤਾਂ ਨੂੰ ਮੰਨਦੇ, ਜਨਰਲ ਵੇਨਤੂਰਾ, ਜਨਰਲ ਅਲਾਰਡ ਅਤੇ ਐਵਿਟੇਬਿਲ ਆਦਿ ਅਫ਼ਸਰ, ਪੰਜਾਬ ਦੀ ਮੁਲਾਜ਼ਮਤ ਵਿਚ ਆਏ ਅਤੇ ਦਾੜ੍ਹੀ ਤੇ ਕੇਸ ਰੱਖ ਲਏ ਅਤੇ ਦੇਖਣ ਵਾਲਿਆਂ ਨੂੰ ਉਹ ਪੱਕੇ ਸਿੱਖ ਜਾਪਦੇ ਸਨ। ਸਫੈਦ ਦਾੜ੍ਹੀ ਜਾਂ ਕੇਸਾਂ ਨੂੰ ਕਲਫ਼ ਲਾਉਣੀ ਧਾਰਮਿਕ ਤੌਰ 'ਤੇ ਗੁਨਾਹ ਸਮਝਿਆ ਜਾਂਦਾ ਸੀ। ਕੇਵਲ ਮੁਸਲਮਾਨ ਹੀ ਸਨ ਜਿਨ੍ਹਾਂ ਤੇ ਇਸ ਅਸੂਲ ਦੀ ਪਾਬੰਦੀ ਨਹੀਂ ਸੀ। ਉਹ ਆਪਣੀਆਂ ਦਾੜ੍ਹੀਆਂ ਮਹਿੰਦੀ ਜਾਂ ਗ਼ਿਜਾਬ ਲਾ ਕੇ ਰੰਗਦੇ ਸਨ। ਉਨ੍ਹਾਂ ਦਾ ਧਰਮ ਉਨ੍ਹਾਂ ਨੂੰ ਇਸ ਗੱਲ ਦੀ ਅਜ਼ਾਦੀ ਦਿੰਦਾ ਹੈ। ਇਹ ਸੀ, ਉਸ ਸਮੇਂ ਦੇ ਸਿੱਖਾਂ ਦੀ ਰਹਿਤ-ਬਹਿਤ ਤੇ ਸੁੱਚ-ਸੰਜਮ ਦੀ ਝਲਕ।

ਮਹਾਰਾਜਾ ਰਣਜੀਤ ਸਿੰਘ ਦਾ ਰਾਜ ੧੭੯੦ ਈ: ਤੋਂ ੧੮੩੯ ਈ: ਤਕ ਰਿਹਾ। ਉਸ ਤੋਂ ਬਾਅਦ ਉਸ ਦੇ ਖ਼ਾਨਦਾਨ ਨੇ ਪੂਰੇ ਦਸ ਸਾਲ ਰਾਜ ਕੀਤਾ। ਆਮ ਬੁੱਧੀਜੀਵੀਆਂ ਨੂੰ ਉਦੋਂ ਆਸ ਸੀ ਕਿ ਮਹਾਰਾਜਾ ਸਾਹਿਬ ਇਕ ਸ਼ਾਹੀ ਫੁਰਮਾਨ ਰਾਹੀਂ ਸਿੱਖਾਂ ਦੀ ਕੋਈ ਇਕ ਸੰਸਥਾ ਬਣਾਉਣਗੇ ਤੇ ਸਾਰੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਉਸ ਸੰਸਥਾ ਦੇ ਹਵਾਲੇ ਕਰ ਦੇਣਗੇ ਪਰ ਐਸਾ ਨਾ ਹੋਇਆ। ਸਿੱਖ ਆਦਰਸ਼ਾਂ ਵਿਚ ਬੁੱਤ-ਪੂਜਾ ਤੇ ਸ਼ਖ਼ਸੀ-ਪੂਜਾ ਦੀ ਕੋਈ ਥਾਂ ਨਹੀਂ ਹੈ ਪਰ 'ਬਾਵੇ', ਸੋਢੀ ਤੇ ਬੇਦੀ ਗੁਰੂ ਅੰਸ਼ ਦੇ ਪ੍ਰਭਾਵ ਕਰਕੇ ਮਹਾਰਾਜਾ ਸਾਹਿਬ 'ਤੇ ਹਾਵੀ ਰਹੇ।

ਉਦੋਂ ਸਿੱਖ ਆਦਰਸ਼ਾਂ ਨੂੰ ਕੋਈ ਖਾਸ ਉਚੇਚੀ ਪਰਵਰਿਸ਼ ਨਾ ਦਿੱਤੀ ਗਈ। ਜਿਨ੍ਹਾਂ

ਸਿੱਖ ਆਦਰਸ਼ਾਂ ਦਾ ਸਦਕਾ 'ਸਿੱਖ ਰਾਜ' ਕਾਇਮ ਹੋਇਆ ਸੀ, ਸਿੱਖ ਉਨ੍ਹਾਂ ਆਦਰਸ਼ਾਂ ਤੋਂ, ਲੀਡਰਾਂ ਦੀ ਕਮਜ਼ੋਰੀ ਕਰਕੇ ਵਾਂਝੇ ਰਹਿ ਗਏ। ਹੁਣ ਬਿਪਰ ਸੰਸਕਾਰ ਮੁੜ ਬਹਾਲ ਹੋਣ ਲੱਗ ਪਏ। ਮਹਾਰਾਜੇ ਦੇ ਰਾਜ ਵਿਚ ਬਹੁਤ ਵੱਡੀ ਮਾਤਰਾ ਵਿਚ ਲੋਕ ਸਿੱਖ ਬਣ ਗਏ ਸਨ। ਹਿੰਦੂ, ਮੁਸਲਮਾਨ ਤੇ ਈਸਾਈ ਸਭ ਪੱਗਾਂ ਸਜਾਉਣ ਲੱਗ ਪਏ ਸਨ, ਉਹ ਇਸ ਕਰਕੇ ਸੀ ਕਿ ਸਿੱਖ ਰਾਜ ਦਾ ਮੁਖੀਆ ਸਿੱਖ ਸੀ ਤੇ ਦਸਤਾਰ ਸਜਾਉਂਦਾ ਸੀ। ਪਰ ਸਿੱਖਾਂ ਦੇ ਸਾਰੇ ਧਾਰਮਿਕ ਅਸਥਾਨ ਮਹੰਤਾਂ ਦੇ ਕਬਜ਼ੇ ਵਿਚ ਰਹੇ। ਸਿੱਖੀ ਦਾ ਪ੍ਰਚਾਰ ਸਨਾਤਨ ਹਿੰਦੂ ਮਰਯਾਦਾ ਅਨੁਸਾਰ ਹੋਣ ਲੱਗ ਪਿਆ।

ਦਸਮ ਪਿਤਾ ਨੇ ੧੬੯੯ ਈ: ਵਿਚ ਖਾਲਸਾ ਸਾਜਿਆ ਸੀ। ਸੰਨ ੧੬੯੯ ਈ: ਤੋਂ ਸੰਨ ੧੭੬੪ ਈ: ਤਕ ਦੇ ਇਤਿਹਾਸ ਦੇ ਵਰਕੇ ਫਰੋਲਦੇ ਇਹ ਪਤਾ ਲੱਗਦਾ ਹੈ ਅਤੇ 'ਫ਼ਾਰਿਸਟਰ' ਵੀ ਆਪਣੇ ਸਫ਼ਰਨਾਮੇ ਵਿਚ ਇਸ ਗੱਲ ਦੀ ਗਵਾਹੀ ਦਿੰਦਾ ਹੈ, ਕਿ ਖਾਲਸਾ ਦਸਮ ਪਿਤਾ ਦੇ ਹੀ ਦੱਸੇ ਰਸਤੇ ਉੱਪਰ ਚੱਲਦਾ ਰਿਹਾ ਸੀ। ਸਿੱਖ ਅਕਾਲ ਪੁਰਖ ਤੋਂ ਛੁੱਟ, ਕਿਸੇ ਹੋਰ ਦੇਵੀ-ਦੇਵਤਿਆਂ ਜਾਂ ਪੀਰ-ਪੈਗ਼ੰਬਰਾਂ ਦੀ ਹੋਂਦ ਨਹੀਂ ਸੀ ਮੰਨਦੇ। ਅਨੁਸ਼ਾਸਨ ਵਿਚ ਰਹਿ ਕੇ ਸਿੱਖਾਂ ਨੇ ਜੋ ਸ਼ਹੀਦੀਆਂ ਦਿੱਤੀਆਂ ਹਨ, ਉਸ ਦੀ ਮਿਸਾਲ ਦੁਨੀਆ ਵਿਚ ਕਿਤੇ ਵੀ ਨਹੀਂ ਮਿਲਦੀ। ਪੁਰਾਣੀ ਅੰਜੀਲ (ਓਲਡ ਟੈਸਟਾਮੈਂਟ) ਵਿਚ ਅੰਕਿਤ, ਯਹੂਦੀਆਂ ਦੀਆਂ ਕੁਰਬਾਨੀਆਂ ਸਿੱਖਾਂ ਦੇ ਮੁਕਾਬਲੇ ਵਿਚ ਬਹੁਤ ਘੱਟ ਹਨ। ਯੂਰਪੀਅਨ ਇਤਿਹਾਸਕਾਰ 'ਸਿੱਖ ਆਦਰਸ਼ਾਂ' ਦੀ ਸ਼ਲਾਘਾ ਕਰਦੇ ਹੋਏ ਸਿੱਖ ਧਰਮ ਦੀ ਉੱਚਤਾ ਨੂੰ ਸਵੀਕਾਰ ਕਰਦੇ ਹਨ। ਪਰ ਸਿੱਖ ਰਾਜ ਸਮੇਂ (ਸੰਨ ੧੮੦੦ ਈ: ਤੋਂ ੧੮੪੯ ਈ:) ਸਿੱਖ ਰਾਜ ਦੇ ਸਰਦਾਰ ਤੇ ਕਈ ਆਗੂ ਪੱਕੇ ਗੁਰਮੁਖ ਨਹੀਂ ਸੀ ਰਹਿਣਾ ਚਾਹੁੰਦੇ। ਉਹ ਹਿੰਦੂ ਰੀਤਾਂ ਨੂੰ ਮੰਨਦੇ ਸਨ। ਉਹ ਛੇਤੀ ਹੀ, ਰੀਤੀ ਰਿਵਾਜਾਂ ਵਿਚ ਪੈ ਕੇ ਗੁਰਮਤਿ ਨੂੰ ਪਿੱਠ ਦਿਖਾਉਣ ਲੱਗ ਪਏ। ਇਸ ਸਮੇਂ ਸਿੱਖਾਂ ਵਿਚ ਜੋ ਵੱਡਾ ਨੁਕਸਾਨ ਹੋਇਆ ਉਹ ਇਹ ਸੀ ਕਿ ਦਸ ਗੁਰੂ ਸਾਹਿਬਾਨ ਦੀ ਥਾਵੇਂ ਕੁਝ ਲੋਕ ਆਪਣੇ ਆਪ ਨੂੰ ਗੁਰੂ ਕਹਾਉਣ ਲੱਗ ਪਏ। ਬਹੁਤੇ ਲੋਕ ਉਨ੍ਹਾਂ ਅੱਗੇ ਝੁਕਦੇ ਸਨ। ਖਾਸ ਕਰਕੇ ਸਿੱਖ ਰਈਸ ਜਾਂ ਸਰਦਾਰ ਤਾਂ ਉਨ੍ਹਾਂ ਦੇ ਅਨਿਨ ਸੇਵਕ ਹੀ ਸਨ। ਹੌਲੀ-ਹੌਲੀ ਇਹ ਗੱਦੀਆਂ ਵਾਲੇ, ਕੌਮ ਨੂੰ ਵੱਖ-ਵੱਖ ਸੰਪਰਦਾਵਾਂ ਵਿਚ ਵਟਾਣ ਲੱਗ ਪਏ। ਖਾਲਸਾ ਪੰਥ ਦੇ ਵਧ ਰਹੇ ਰਾਜ-ਭਾਗ ਨੂੰ ਤੱਕ ਕੇ ਹੋਰ ਅਜਿਹੇ ਲੋਕ ਜੋ ਆਪਣੇ ਪੈਰ ਪੁਜਾਉਣਾ ਚਾਹੁੰਦੇ ਸਨ, ਇਧਰ ਨੂੰ ਝੁਕੇ ਤੇ ਸਿੱਖਾਂ ਦਾ ਭੇਸ ਧਾਰ ਕੇ ਖਾਲਸਾ ਪੰਥ ਵਿਚ ਦਾਖ਼ਲ ਹੋ ਗਏ। ਐਸੇ ਲੋਕਾਂ ਨੇ ਜੋ ਨਿਰੋਲ ਮਾਨ-ਪ੍ਰਤਿਸ਼ਠਾ ਦੇ ਚਾਹਵਾਨ ਸਨ, ਉਨ੍ਹਾਂ ਛੇਤੀ ਹੀ ਸਿੱਖ ਪੰਥ ਦੀ ਅਸਲੀਅਤ ਬਦਲ ਦਿੱਤੀ। ਸਭ ਤੋਂ ਪਹਿਲਾਂ ਉਨ੍ਹਾਂ ਨੇ ਸ੍ਰੀ ਅਕਾਲ ਤਖਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਦੀ ਮਰਯਾਦਾ ਨੂੰ ਤੋੜਿਆ। ਫਿਰ ਹੋਰ ਤਖਤਾਂ ਤੇ ਗੁਰਦੁਆਰਾ ਸਾਹਿਬਾਨ ਦੀ ਰਹੁ-ਰੀਤ ਮਨਮਤ ਦੇ ਸੰਚੇ ਵਿਚ ਢਾਲੀ ਗਈ। ਗੁਰਮਤਿ ਤੋਂ

ਵਿਰੁੱਧ, ਅਨੇਕਾਂ ਦੇਵੀ-ਦੇਵਤਿਆਂ ਦੇ ਬੁੱਤ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਰੱਖੇ ਗਏ। ਇਸ ਮਨਮਤ ਦੇ ਪ੍ਰਚਾਰ ਦਾ ਦੌਰ ੧੭੮੦ ਈ: ਤੋਂ ੧੮੮੫ ਈ: ਤਕ ਖ਼ੂਬ ਜ਼ੋਰ ਨਾਲ ਚੱਲਦਾ ਰਿਹਾ। ਪਰ ਫਿਰ ਹੌਲੀ-ਹੌਲੀ ਸਿੱਖਾਂ ਵਿਚ ਵੀ ਜਾਗ੍ਰਿਤੀ ਆਈ। ੧੮੭੩ ਈ: ਵਿਚ ਸ੍ਰੀ ਅੰਮ੍ਰਿਤਸਰ ਵਿਚ ਪਹਿਲੀ ਸਿੰਘ ਸਭਾ ਸਥਾਪਿਤ ਕੀਤੀ ਗਈ, ਪਰ ਉਸ ਦੇ ਕਰਤਿਆਂ-ਧਰਤਿਆਂ ਵਿਚ ਵੀ ਪੁਰਾਣਿਕ ਖਿਆਲਾਂ ਦੀ ਬਹੁਲਤਾ ਸੀ, ਇਸ ਦਾ ਅੰਤਮ ਨਤੀਜਾ ਇਹ ਨਿਕਲਿਆ ਕਿ ਸਿੱਖ ਹੌਲੀ-ਹੌਲੀ ਵੱਖ-ਵੱਖ ਸੰਪਰਦਾਵਾਂ ਦੇ ਰੂਪ ਵਿਚ ਵੰਡੇ ਜਾਣ ਲੱਗ ਪਏ। ਇਤਿਹਾਸਕਾਰ ਸ. ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ "ਅੰਤ ਵਿਚ ਸਿੱਖਾਂ ਦੇ ਉਹੋ ਹਾਲ ਹੋਇਆ ਜੋ ਮਹਾਤਮਾ ਬੁੱਧ ਤੋਂ ਪਿੱਛੋਂ ਬੁੱਧ ਮਤ ਦਾ ਹੀਨਯਾਨ ਅਤੇ ਮਹਾਯਾਨ ਫਿਰਕੇ ਬਣਨ ਉੱਤੇ ਹੋਇਆ ਸੀ।" ਗੁਰੂ ਪੰਥ ਵੀ ਇਸ ਫਿਰਕੇਬੰਦੀ ਤੋਂ ਬਚ ਨਾ ਸਕਿਆ।

ਸੰਨ ੧੮੭੩ ਈ: ਤੋਂ ਸੰਨ ੧੮੮੫ ਈ: ਤਕ ਸਿੱਖਾਂ ਨੂੰ ਇਕ ਮਾਯਾ-ਨਾਜ਼ ਹਸਤੀ ਪ੍ਰੋ. ਗੁਰਮੁਖ ਸਿੰਘ ਦੇ ਰੂਪ ਵਿਚ ਮਿਲੀ, ਜਿਸ ਦੀ ਇਹ ਪ੍ਰਬਲ ਕੋਸ਼ਿਸ਼ ਸੀ ਕਿ ਮਨਮਤ ਅਤੇ ਅਨੁਮਤ ਵਿਚ ਘੁਲ-ਮਿਲ ਰਹੇ ਸਿੱਖਾਂ ਨੂੰ ਇਸ ਪਾਸਿਓਂ ਰੋਕ ਕੇ, ਪੱਕੇ ਸਿੱਖ ਬਣਾਇਆ ਜਾਵੇ, ਪਰ ਬਾਬਾ ਖੇਮ ਸਿੰਘ (ਬੇਦੀ) ਜੋ ਉਸ ਵਕਤ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਨ ਅਤੇ ਬਾਬਾ ਸਾਹਿਬ ਸਿੰਘ (ਬੇਦੀ) ਦੇ ਪੋਤਰੇ ਸਨ, ਆਪ ਪ੍ਰੋ. ਗੁਰਮੁਖ ਸਿੰਘ ਦੇ ਅਗਾਂਹਵਧੂ ਖਿਆਲਾਂ ਨਾਲ ਸਹਿਮਤ ਨਹੀਂ ਸਨ। ਇਹ ਸੋਚਦੇ ਸਨ ਕਿ ਪ੍ਰੋ. ਗੁਰਮੁਖ ਸਿੰਘ ਉਨ੍ਹਾਂ ਦੀ ਥਾਲੀ ਵਿਚ ਛੇਕ ਕਰ ਰਿਹਾ ਹੈ। ਅਜਿਹੀ ਹਾਲਤ ਵਿਚ ਇਨ੍ਹਾਂ ਸਭ ਨੇ ਇਹ ਸਲਾਹ ਕੀਤੀ ਕਿ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਵਿੱਚੋਂ ਛੇਕ ਦਿੱਤਾ ਜਾਵੇ। ਇਹ ਕੋਈ ਵੱਡਾ ਮੁਸ਼ਕਲ ਕੰਮ ਨਹੀਂ ਸੀ। ਬਾਬਾ ਖੇਮ ਸਿੰਘ (ਬੇਦੀ) ਉਦੋਂ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਨ। ਫਰੀਦਕੋਟ ਦੇ ਮਹਾਰਾਜੇ ਨਾਲ ਗੰਢ-ਤੁਪ ਕਰ ਕੇ ਤੇ ਆਪਣੇ ਪਿੱਠੂਆਂ ਰਾਹੀਂ ਉਨ੍ਹਾਂ ਇਕ ਮਤਾ ਪਾਸ ਕੀਤਾ ਕਿ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਤੋਂ ਛੇਕਿਆ ਜਾਂਦਾ ਹੈ। ਸ੍ਰੀ ਅਕਾਲ ਤਖਤ ਸਾਹਿਬ ਉੱਪਰ ਹੋਈ ਮੀਟਿੰਗ ਵਿਚ ੧੫ ਸਿੰਘਾਂ ਨੇ (ਜੋ ਬਾਬਾ ਖੇਮ ਸਿੰਘ ਧੜੇ ਦੇ ਸਨ) ਮਤੇ ਦੇ ਹੱਕ ਵਿਚ ਦਸਤਖ਼ਤ ਕਰ ਦਿੱਤੇ, ਪਰ ਉੱਚੇ ਇਖ਼ਲਾਕ ਦੇ ਮਾਲਕ ਤੇ ਦੂਰ ਦ੍ਰਿਸ਼ਟੀ ਵਾਲੇ ਪੰਥ-ਸੇਵਕ ਭਾਈ ਭਗਤ ਸਿੰਘ ਤੇ ਭਾਈ ਹੀਰਾ ਸਿੰਘ ਜੋ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਗ੍ਰੰਥੀ ਸਨ ਉਨ੍ਹਾਂ ਮਤੇ ਉੱਪਰ ਦਸਤਖ਼ਤ ਨਾ ਕੀਤੇ ਸਗੋਂ ਇਸ ਦੀ ਵਿਰੋਧਤਾ ਕੀਤੀ। ਭਾਈ ਭਗਤ ਸਿੰਘ ਨੇ ਹਾਜ਼ਰ ਮੈਂਬਰਾਂ ਨੂੰ ਤਾੜਨਾ ਕੀਤੀ, ਉਨ੍ਹਾਂ ਨੇ ਕਿਹਾ ਕਿ "ਸਿੱਖੀ ਬਹੁਤ ਬਾਰੀਕ ਹੈ। ਕੌਮ ਦੀ ਤਰੱਕੀ ਲਈ ਸਿੰਘਾਂ ਨੇ ਬੜੀਆਂ ਸ਼ਹੀਦੀਆਂ ਦਿੱਤੀਆਂ ਤਾਂ ਹੀ ਅਸੀਂ ਮੁਗ਼ਲਾਂ ਦੇ ਜ਼ੁਲਮਾਂ ਤੋਂ ਨਿਜਾਤ ਪਾ ਸਕੇ ਹਾਂ।"

ਭਾਈ ਭਗਤ ਸਿੰਘ ਦੇ ਵਿਚਾਰ ਸਭ ਹਾਜ਼ਰ ਮੈਂਬਰਾਂ ਨੇ ਧਿਆਨ ਪੂਰਵਕ ਸੁਣੇ।

ਬਾਬਾ ਖੇਮ ਸਿੰਘ ਵੀ ਚਾਹੁੰਦੇ ਸਨ ਕਿ ਸਿੱਖ ਤਰੱਕੀ ਕਰਨ ਉਨ੍ਹਾਂ ਖ਼ੁਦ ਕਈ ਸਕੂਲ ਤੇ ਪਾਠਸ਼ਾਲਾਵਾਂ ਚਲਾਈਆਂ ਹੋਈਆਂ ਸਨ, ਪਰ ਪੁਰਾਤਨਤਾ ਵਿੱਚੋਂ ਬਾਹਰ ਨਹੀਂ ਸਨ ਆਉਣਾ ਚਾਹੁੰਦੇ। ਬਾਬਾ ਖੇਮ ਸਿੰਘ ਦੇ ਨਾਲ ਕਈ ਹੋਰ ਪੁਜਾਰੀ ਤੇ ਧਰਮਸ਼ਾਲੀਏ ਭਾਈ, ਜਿਨ੍ਹਾਂ ਦੇ ਹੱਥਾਂ ਵਿਚ ਗੁਰਦੁਆਰਾ ਸਾਹਿਬਾਨ ਦੀਆਂ ਜਾਇਦਾਦਾਂ ਸਨ, ਪ੍ਰੋ. ਗੁਰਮੁਖ ਸਿੰਘ ਦੇ ਸੁਧਾਰਕ ਕੰਮ ਦੇ ਬੁਨਿਆਦੀ ਤੌਰ 'ਤੇ ਵਿਰੋਧੀ ਸਨ। ਉਨ੍ਹਾਂ ਨੂੰ ਡਰ ਸੀ ਕਿ ਕਿਤੇ ਇਸ ਸੁਧਾਰ ਵਿਚ ਉਨ੍ਹਾਂ ਦੀਆਂ ਜਾਇਦਾਦਾਂ ਹੀ ਨਾ ਖੁਸ ਜਾਣ। ਇਸ ਲਈ ਉਹ ਭਾਈ ਸਾਹਿਬ ਦੇ ਪ੍ਰਚਾਰ ਨੂੰ ਕੌੜੀ ਅੱਖ ਨਾਲ ਦੇਖਦੇ ਸਨ।

ਭਾਈ ਸਾਹਿਬ ਨੂੰ ਪੰਥ ਵਿੱਚੋਂ ਛੇਕ ਦਿੱਤਾ। ਉਸ ਹੁਕਮਨਾਮੇ ਦੀ ਹੂ-ਬ-ਹੂ ਨਕਲ ਪਾਠਕਾਂ ਅੱਗੇ ਪੇਸ਼ ਕੀਤੀ ਜਾ ਰਹੀ ਹੈ।

ੴ ਸਤਿਗੁਰ ਪ੍ਰਸਾਦਿ।।

ਸ੍ਰੀ ਅਕਾਲ ਸਹਾਏ ਅਕਾਲ ਸਹਾਏ
ਤਖ਼ਤ ਅਕਾਲ ਬੰਗਾ ਸ੍ਰੀ ਦਰਬਾਰ ਸਾਹਿਬ
ਸਾਹਿਬ ਜੀ

*ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖ਼ਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵ ਸ੍ਰੀ ਦਰਬਾਰ ਸਾਹਿਬ ਵ ਬਾਬਾ ਅਟੱਲ ਰਾਇ ਸਾਹਿਬ ਜੀ ਵ ਠੰਡਾ ਬੁੰਗਾ ਸਾਹਿਬ ਵ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਹਰਵਾਈ ਗੁਰਮੁਖ ਸਿੰਘ ਸਕਤ੍ਰਿ ਕਾ ਕੀਆ, ਮਾਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ਼ ਗੁਰ ਇਸ਼ਟ ਕੇ ਤੌਹੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵ ਗੁਰ ਅੰਸ ਵ ਗੁਰ ਬਾਨੀ ਕੇ ਤਹਰੀਰ ਵ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਇਤਕਾਦ ਸਿੱਖੀ ਧਰਮ ਸੇ ਬਿਲਕੁਲ ਬਰਖ਼ਿਲਾਫ ਹੈ, ਇਸ ਵਾਸਤੇ ਹਮ ਤਮਾਮ ਪੁਜਾਰੀਆਨ ਵ ਗ੍ਰੰਥੀਆਨ ਵ ਨੰਬਰਦਾਰਾਨ ਸ੍ਰੀ ਗੁਰਦ੍ਵਾਰੇ ਹਾਇ ਮਮਦੂਹ ਤਹਿਰੀਰ ਕਰਤੇ ਹੈਂ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ, ਗੁਰਦ੍ਵਾਰੇ ਹਾਇ ਮੌਸੂਫ ਮੇਂ ਉਸ ਕੀ ਅਰਦਾਸ ਨਾ ਹੋਗੀ ਵ ਬਰਤਾਓ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ, ਵੁਹ ਭੀ ਬੇਮੁਖ ਔਰ ਲਾਇਕ ਤਨਖ਼ਾਹ ਪੰਥ ਕੇ ਸਮਝਾ ਜਾਵੇਗਾ ਔਰ ਵੈਸਾ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫ਼ਕਤ। ਬਤਾਰੀਖ਼ ਸੱਤਵੀਂ ਮਾਹ ਚੇਤ ਸੰਮਤ ੪੧੯ ਗੁਰ ਨਾਨਕ ਸ਼ਾਹੀ ਮੁਤਾਬਿਕ ੧੮ ਮਾਰਚ ੧੮੮੭ ਈਸਵੀ।*

ਸ੍ਰੀ ਅਕਾਲ ਤਖਤ ਸਾਹਿਬ ਦੇ ਇਸ ਹੁਕਮਨਾਮੇ ਕਾਰਨ, ਕੁਝ ਚਿਰ ਲਈ ਪ੍ਰੋ. ਗੁਰਮੁਖ ਸਿੰਘ ਜੀ ਨਿਰਾਸਤਾ ਵਿਚ ਰਹੇ ਪਰ ਮੁੜ ਛੇਤੀ ਹੀ ਪੰਥ ਦੀ ਸੇਵਾ ਵਿਚ ਹਾਜ਼ਰ ਹੋ ਗਏ। ਉਨ੍ਹਾਂ ਦੀ ਘਾਲਣਾ ਸਦਕਾ ਹੀ ਖਾਲਸਾ ਕਾਲਜ ਸਕੂਲ ਹੋਂਦ ਵਿਚ

*(ਬਾਕੀ ਸਫਾ ੬੧ 'ਤੇ)*

# ਜੋ ਸਿੰਘਨ ਕੌ ਕੋਊ ਲੁਕਾਵੈ। ਸੋ ਵਹਿ ਅਪਨੀ ਜਾਨ ਗਵਾਵੈ

*-ਸ. ਜਸਵੰਤ ਸਿੰਘ 'ਅਜੀਤ'*

ਪੰਥ ਦੇ ਹੁਕਮ ਅਨੁਸਾਰ ਸ. ਕਪੂਰ ਸਿੰਘ ਫੈਜ਼ਲਪੁਰੀਆ ਨੇ ਜ਼ਕਰੀਆ ਖਾਨ ਵੱਲੋਂ ਭੇਜੀ ਨਵਾਬੀ ਅਤੇ ਜਾਗੀਰ ਪੰਜਾਂ ਸਿੰਘਾਂ ਦੇ ਚਰਨਾਂ ਨੂੰ ਛੁਹਾ ਕੇ ਸਵੀਕਾਰ ਕਰ ਲਈ। ਇਹ ਮਾਣ ਅਤੇ ਸਤਿਕਾਰ ਪ੍ਰਾਪਤ ਕਰ ਲੈਣ ਦੇ ਬਾਵਜੂਦ ਉਨ੍ਹਾਂ ਦੇ ਦਿਲ ਵਿਚ ਹੰਕਾਰ ਦੀ ਭਾਵਨਾ ਨੇ ਜ਼ਰਾ ਵੀ ਘਰ ਨਾ ਕੀਤਾ ਅਤੇ ਉਹ ਪਹਿਲਾਂ ਨਾਲੋਂ ਵੀ ਵਧ-ਚੜ੍ਹ ਕੇ ਪੰਥ ਦੀ ਸੇਵਾ ਕਰਨ ਵਿਚ ਜੁੱਟ ਗਏ। ਕੋਈ ਵੀ ਕੰਮ ਉਹ ਪੰਥ ਪਾਸੋਂ ਪੁੱਛੇ ਬਿਨਾਂ ਨਹੀਂ ਸਨ ਕਰਦੇ। ਕਰਤਾ 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਸ਼ਬਦਾਂ ਵਿਚ:-

*'ਬਹੁਤ ਸਿੰਘਨ ਕੋ ਆਦਰ ਧਰੈ, ਬਿਨਾਂ ਪੁਛੇ ਪੰਥ ਗੱਲ ਨ ਕਰੈ॥੯॥*
*ਟਹਲ ਅਗੈ ਤੇ ਕਰੈ ਸਵਾਈ, ਬਹੁਤ ਗ਼ਰੀਬੀ ਉਸ ਮਨ ਆਈ।*
*ਜਿਮ ਜਿਮ ਪੰਥਹਿ ਟਹਿਲ ਕਮਾਵੈ, ਤਿਮ ਤਿਮ ਸਿੰਘ ਜੀ ਗੁਰਮਤਿ ਪਾਵੈ'॥੧੦॥*

ਨਵਾਬੀ ਮਿਲਣ 'ਤੇ ਇਕ ਪਾਸੇ ਸਿੱਖਾਂ ਨੂੰ ਕੁਝ ਸੁਖ ਦਾ ਸਾਹ ਆਇਆ ਅਤੇ ਦੂਜੇ ਪਾਸੇ ਜ਼ਕਰੀਆ ਖਾਨ ਨੇ ਆਪਣਾ ਧਿਆਨ ਸਿੱਖਾਂ ਵੱਲੋਂ ਹਟਾ ਕੇ ਰਾਜ-ਪ੍ਰਬੰਧ ਸੁਧਾਰਨ ਵੱਲ ਲਗਾਉਣਾ ਸ਼ੁਰੂ ਕਰ ਦਿੱਤਾ।

ਸਿੱਖ ਸਮਝਦੇ ਸਨ ਕਿ ਇਹ ਸੁਖ ਦਾ ਸਾਹ ਬਹੁਤਾ ਚਿਰ ਨਹੀਂ ਰਹਿਣ ਵਾਲਾ ਕਿਉਂਕਿ ਮੁਗ਼ਲ ਹਕੂਮਤ ਨੇ ਮਜ਼ਲੂਮਾਂ ਪੁਰ ਜ਼ੁਲਮ ਕਰਨ ਤੋਂ ਕਦੀ ਵੀ ਬਾਜ਼ ਨਹੀਂ ਆਉਣਾ ਅਤੇ ਉਨ੍ਹਾਂ (ਸਿੱਖਾਂ) ਨੂੰ ਆਪਣੀਆਂ ਪਰੰਪਰਾਵਾਂ ਅਨੁਸਾਰ ਸਾਰੇ ਸੁਖਾਂ ਦਾ ਤਿਆਗ ਕਰ ਕੇ ਕਿਸੇ ਵੀ ਸਮੇਂ ਮਜ਼ਲੂਮਾਂ ਦੀ ਰੱਖਿਆ ਲਈ ਮੈਦਾਨ ਵਿਚ ਨਿਤਰਨਾ ਪੈ ਸਕਦਾ ਹੈ। ਉਹ ਇਹ ਵੀ ਸਮਝਦੇ ਸਨ ਕਿ ਮੁਗ਼ਲਾਂ ਨੂੰ ਸਿੱਖਾਂ ਦੀ ਚੜ੍ਹਤ ਇੱਕ ਅੱਖ ਨਹੀਂ ਭਾਉਣੀ। ਇਸ ਲਈ ਉਨ੍ਹਾਂ ਨੂੰ ਸੁਖ-ਅਰਾਮ ਲਈ ਜੋ ਸਮਾਂ ਮਿਲਿਆ ਹੈ ਉਸ ਨੂੰ ਉਨ੍ਹਾਂ ਸਿੱਖੀ ਦੇ ਪ੍ਰਚਾਰ ਅਤੇ ਜਥੇਬੰਦੀ ਨੂੰ ਮਜ਼ਬੂਤ ਕਰਨ ਵਿਚ ਲਗਾਉਣਾ ਸ਼ੁਰੂ ਕਰ ਦਿੱਤਾ। ਕਈਆਂ ਨੇ ਸ੍ਰੀ ਅੰਮ੍ਰਿਤਸਰ ਵਿਖੇ ਰਹਿੰਦਿਆਂ ਬੁੰਗੇ ਉਸਾਰ ਲਏ, ਕਈਆਂ ਨੇ ਹਕੂਮਤ ਵੱਲੋਂ ਢਾਹੇ ਗਏ ਗੁਰਦੁਆਰਾ ਸਾਹਿਬਾਨ ਨੂੰ ਉਸਾਰਨਾ ਸ਼ੁਰੂ ਕਰ ਦਿੱਤਾ ਅਤੇ ਕਈ ਪਿੰਡ-ਪਿੰਡ ਫਿਰ ਕੇ ਸਿੱਖੀ ਦਾ ਪ੍ਰਚਾਰ ਕਰਕੇ ਸਿੰਘ ਸਜਾਉਣ ਲੱਗ ਪਏ।

ਸਿੱਖਾਂ ਦੀ ਸਾਰੀ ਕਮਾਈ ਇੱਕੋ ਥਾਂ ਇਕੱਠੀ ਹੋ, ਪੰਥਕ ਹਿੱਤਾਂ ਲਈ ਵਰਤੀ ਜਾਣ ਲੱਗ ਪਈ। ਕੁਝ ਹੀ ਸਮੇਂ ਵਿਚ ਸਿੱਖਾਂ ਨੇ ਲਗਨ, ਉਤਸ਼ਾਹ ਅਤੇ ਭਰਪੂਰ ਯਤਨਾਂ ਨਾਲ ਇਤਨੀ ਤਾਕਤ ਇਕੱਠੀ ਕਰ ਲਈ ਕਿ ਸਿੱਖ ਪੰਥ ਦੇ ਆਗੂ ਇਸ ਤਾਕਤ ਨੂੰ ਜਥੇਬੰਦੀ ਦੇ ਰੂਪ ਵਿਚ ਦ੍ਰਿੜ੍ਹ ਕਰਨ ਦੇ ਸਬੰਧ ਵਿਚ ਵਿਚਾਰਾਂ ਕਰਨ ਲੱਗ ਪਏ।

** 64-C, U&V/B, Shalimar Bagh, DELHI-110088 Mobile : + 9198689-17731*

ਭਾਈ ਕਾਹਨ ਸਿੰਘ ਅਤੇ ਭਾਈ ਬਿਨੋਦ ਸਿੰਘ ਨੇ ਸਿੱਖਾਂ ਦੇ ਵੱਖ-ਵੱਖ ਜਥੇ ਬਣਾ ਕੇ ਉਨ੍ਹਾਂ ਨੂੰ ਜਥੇਬੰਦ ਕਰਨ ਦੀ ਸਲਾਹ ਦਿੱਤੀ। ਉਸ ਸਮੇਂ ਤਕ ਸਿੱਖ ਜਥੇਬੰਦੀ ਦੇ ਦੋ ਹੀ ਮੁੱਖ ਹਿੱਸੇ ਸਨ। ਇੱਕ ਹਿੱਸੇ ਦੀ ਅਗਵਾਈ ਨਵਾਬ ਕਪੂਰ ਸਿੰਘ ਦੇ ਹੱਥਾਂ ਵਿਚ ਸੀ, ਜੋ 'ਬੁੱਢਾ ਦਲ' ਅਖਵਾਉਂਦਾ ਸੀ। ਇਸ ਵਿਚ ਉਹ ਬਜ਼ੁਰਗ ਸ਼ਾਮਲ ਸਨ, ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਵੇਖਿਆ ਹੋਇਆ ਸੀ ਜਾਂ ਸਮੇਂ ਦੇ ਥਪੇੜਿਆਂ ਨੇ ਜਿਨ੍ਹਾਂ ਨੂੰ ਤਜਰਬੇਕਾਰ ਬਣਾ ਦਿੱਤਾ ਸੀ। ਸ. ਸ਼ਾਮ ਸਿੰਘ ਨਾਰੋਕੇ, ਸ. ਗੁਰਬਖ਼ਸ਼ ਸਿੰਘ ਰੋੜਾਂਵਾਲਾ, ਸ. ਬਾਘ ਸਿੰਘ ਹਲੋਵਾਲੀਆ ਅਤੇ ਸ. ਭਾਮਾ ਸਿੰਘ ਆਦਿ ਇਸੇ ਦਲ ਦੇ ਪ੍ਰਮੁੱਖ ਮੈਂਬਰ ਸਨ। ਦੂਜੇ ਹਿੱਸੇ ਨੂੰ 'ਤਰੁਣਾ ਦਲ' ਆਖਿਆ ਜਾਂਦਾ ਸੀ। ਇਸ ਵਿਚ ਨੌਜਵਾਨ, ਨਵੇਂ ਸਜੇ ਤੇ ਘੱਟ ਤਜਰਬੇਕਾਰ ਸਿੰਘ ਸ਼ਾਮਲ ਸਨ।

ਜਦੋਂ ਤਰੁਣਾ ਦਲ ਦੇ ਮੈਂਬਰਾਂ ਦੀ ਗਿਣਤੀ ਬਹੁਤ ਵਧ ਗਈ ਤਾਂ ਇਹ ਮਹਿਸੂਸ ਕੀਤਾ ਜਾਣ ਲੱਗ ਪਿਆ ਕਿ ਇਨ੍ਹਾਂ ਨੂੰ ਇੱਕੋ ਜਥੇ ਵਿਚ ਬੰਨ੍ਹ ਕੇ ਰੱਖਣਾ ਮੁਸ਼ਕਲ ਹੋ ਜਾਏਗਾ। ਫਿਰ ਜੇ ਇਹ ਕਾਬੂ ਤੋਂ ਬਾਹਰ ਹੋ ਗਏ ਤਾਂ ਅਜਿਹਾ ਖ਼ਰੂਦ ਮਚਾਉਣਗੇ, ਜਿਸ ਨਾਲ ਪੰਥ ਦੀਆਂ ਪਰੰਪਰਾਵਾਂ, ਮਰਯਾਦਾਵਾਂ ਅਤੇ ਸਨਮਾਨ-ਸਤਿਕਾਰ ਦੇ ਰੁਲਣ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਣਗੀਆਂ। ਇਸ ਲਈ ਪੰਥ ਦੇ ਮੁਖੀਆਂ ਨੇ ਆਪਸ-ਵਿਚ ਸਲਾਹ-ਮਸ਼ਵਰਾ ਕਰ ਕੇ ਸ੍ਰੀ ਰਾਮਸਰ, ਸ੍ਰੀ ਬਿਬੇਕਸਰ, ਸ੍ਰੀ ਲਛਮਣਸਰ, ਸ੍ਰੀ ਕੌਲਸਰ ਅਤੇ ਸ੍ਰੀ ਸੰਤੋਖਸਰ ਵਿਖੇ ਪੰਜ ਕੇਂਦਰ ਸਥਾਪਿਤ ਕੀਤੇ ਅਤੇ ਤਰੁਣਾ ਦਲ ਦੇ ਇਨ੍ਹਾਂ ਨੌਜਵਾਨਾਂ ਨੂੰ ਪੰਜ ਜਥਿਆਂ ਵਿਚ ਵੰਡ ਦਿੱਤਾ। ਪਹਿਲੇ ਜਥੇ ਦੇ ਜਥੇਦਾਰ ਬਾਬਾ ਦੀਪ ਸਿੰਘ ਜੀ, ਦੂਜੇ ਜਥੇ ਦੇ ਜਥੇਦਾਰ ਭਾਈ ਕਰਮ ਸਿੰਘ ਜੀ ਅਤੇ ਮੀਤ ਜਥੇਦਾਰ ਭਾਈ ਧਰਮ ਸਿੰਘ ਜੀ, ਤੀਜੇ ਜਥੇ ਦੇ ਜਥੇਦਾਰ ਭਾਈ ਕਾਹਨ ਸਿੰਘ ਜੀ ਅਤੇ ਮੀਤ ਜਥੇਦਾਰ ਬਾਬਾ ਬਿਨੋਦ ਸਿੰਘ ਜੀ, ਚੌਥੇ ਜਥੇ ਦੇ ਜਥੇਦਾਰ ਭਾਈ ਦਸੌਂਧਾ ਸਿੰਘ ਜੀ ਕੋਟ ਬੁੱਢਾ ਵਾਲੇ ਅਤੇ ਪੰਜਵੇਂ ਜਥੇ ਦੇ ਜਥੇਦਾਰ ਭਾਈ ਵੀਰੂ ਸਿੰਘ ਜੀ ਅਤੇ ਮੀਤ ਜਥੇਦਾਰ ਭਾਈ ਜੀਵਨ ਸਿੰਘ ਜੀ ਰੰਘਰੇਟਾ ਥਾਪੇ ਗਏ।

'ਪੰਥ ਪ੍ਰਕਾਸ਼' ਅਤੇ ਰਤਨ ਸਿੰਘ ਭੰਗੂ ਅਨੁਸਾਰ ਹਰ ਜਥੇ ਵਿਚ ੧੩੦੦ ਤੋਂ ੨੦੦੦ ਤਕ ਮੈਂਬਰ ਹੁੰਦੇ ਸਨ। ਸਾਰੇ ਸਾਂਝੇ ਲੰਗਰ ਵਿਚ ਪਰਸ਼ਾਦਾ ਛਕਦੇ ਸਨ। ਕੱਪੜਿਆਂ ਅਤੇ ਦੂਜੀਆਂ ਲੋੜੀਂਦੀਆਂ ਵਸਤਾਂ ਲਈ ਸਾਂਝਾ ਸਟੋਰ ਸੀ, ਜਿੱਥੋਂ ਹਰ ਕੋਈ ਆਪਣੀ ਲੋੜ ਅਨੁਸਾਰ ਵਸਤਾਂ ਪ੍ਰਾਪਤ ਕਰ ਸਕਦਾ ਸੀ। ਹਰ ਜਥੇ ਦਾ ਆਪਣਾ-ਆਪਣਾ ਵੱਖਰਾ ਨਗਾਰਾ ਅਤੇ ਝੰਡਾ ਵੀ ਸੀ। ਜਥਿਆਂ ਵਿਚਲੀ ਗਿਣਤੀ ਸਮੇਂ-ਸਮੇਂ ਵਧਦੀ-ਘਟਦੀ ਰਹਿੰਦੀ ਸੀ, ਕਿਉਂਕਿ ਹਰ ਇਕ ਨੂੰ ਆਪਣੀ ਇੱਛਾ ਅਨੁਸਾਰ ਜਥੇ ਦੀ ਚੋਣ ਕਰਨ ਅਤੇ ਉਸ ਵਿਚ ਸ਼ਾਮਲ ਹੋਣ ਦਾ ਅਧਿਕਾਰ ਸੀ। ਕੋਈ ਆਦਮੀ ਛੁੱਟੀ ਲਏ ਬਿਨਾਂ ਘਰ ਨਹੀਂ ਸੀ ਜਾ ਸਕਦਾ। ਸਿੱਖ ਜੋ ਚੀਜ਼ ਵੀ ਬਾਹਰੋਂ ਲਿਆਉਂਦੇ ਸਾਂਝੇ ਖ਼ਜ਼ਾਨੇ ਵਿਚ ਜਮ੍ਹਾ ਕਰਵਾ ਦਿੰਦੇ ਸਨ।

ਸਾਰੇ ਦਲਾਂ ਤੇ ਜਥਿਆਂ ਦੀ ਅਗਵਾਈ ਨਵਾਬ ਕਪੂਰ ਸਿੰਘ ਦੇ ਹੱਥਾਂ ਵਿੱਚ ਸੀ। ਪ੍ਰਿੰਸੀਪਲ ਤੇਜਾ ਸਿੰਘ ਤੇ ਡਾ. ਗੰਡਾ ਸਿੰਘ ਦੀ ਲਿਖਤ 'ਸਿੱਖ ਇਤਿਹਾਸ' ਅਨੁਸਾਰ "ਉਹ (ਨਵਾਬ ਕਪੂਰ ਸਿੰਘ) ਉਨ੍ਹਾਂ ਨੂੰ ਇੱਕ-ਮੁੱਠ ਰੱਖਦਾ ਸੀ। ਸੰਸਾਰਿਕ ਅਤੇ ਅਧਿਆਤਮਿਕ ਆਗੂ ਵਜੋਂ ਨਵਾਬ ਕਪੂਰ ਸਿੰਘ ਦਾ ਬਹੁਤ ਆਦਰ ਕੀਤਾ ਜਾਂਦਾ ਸੀ। ਉਸ ਦੇ ਜਥੇ ਹੱਥੋਂ ਅੰਮ੍ਰਿਤ ਛਕਣ ਵਿਚ ਬਹੁਤ ਹੀ ਮਾਣ ਮਹਿਸੂਸ ਕੀਤਾ ਜਾਂਦਾ ਸੀ। ਉਸ ਦੇ ਮੂੰਹੋਂ ਨਿਕਲੇ ਹਰ ਸ਼ਬਦ ਨੂੰ ਬਹੁਤ ਹੀ ਆਦਰ ਦਿੱਤਾ ਜਾਂਦਾ ਸੀ।"

ਇਧਰ ਬੁੱਢਾ ਦਲ ਵਾਲੇ ਇਕ ਜਗ੍ਹਾ 'ਤੇ ਟਿਕੇ ਰਹਿੰਦੇ, ਪਰ ਤਰੁਣਾ ਦਲ ਦੇ ਨੌਜਵਾਨਾਂ ਨੂੰ ਬੰਨ੍ਹ ਕੇ ਰੱਖਣਾ ਬਹੁਤ ਮੁਸ਼ਕਲ ਸੀ। ਇਸ ਲਈ ਉਹ ਕਿਧਰੇ ਨਾ ਕਿਧਰੇ ਚੜ੍ਹਾਈ ਕਰ ਮਾਰ-ਧਾੜ ਕਰਦੇ ਰਹਿੰਦੇ ਸਨ। ਬਾਰੀ ਦੁਆਬ ਤੋਂ ਬਾਹਰ ਨਿਕਲ ਉਹ ਹਾਂਸੀ, ਹਿਸਾਰ ਤੋਂ ਹੁੰਦੇ ਹੋਏ ਦਿੱਲੀ ਵੱਲ ਵਧਦੇ ਜਾ ਰਹੇ ਸਨ। ਸਿੱਖਾਂ ਦੀ ਇਸ ਵਧ ਰਹੀ ਤਾਕਤ ਤੋਂ ਦਿੱਲੀ ਦਰਬਾਰ ਭੈ-ਭੀਤ ਹੋਣ ਲੱਗ ਪਿਆ। ਉਸ ਨੂੰ ਇਹ ਸ਼ੱਕ ਪੈ ਗਿਆ, ਕਿ ਜ਼ਕਰੀਆ ਖਾਨ ਸਿੱਖਾਂ ਨੂੰ ਆਪਣੇ ਹੱਥ ਵਿਚ ਕਰ ਕੇ, ਉਸ (ਦਿੱਲੀ ਦਰਬਾਰ) ਵਿਰੁੱਧ ਬਗ਼ਾਵਤ ਕਰਨ ਦੀ ਤਿਆਰੀ ਕਰ ਰਿਹਾ ਹੈ। ਉਹ ਉਨ੍ਹਾਂ ਨੂੰ ਆਪਣੇ ਗ਼ਲੋਂ ਲਾਹ ਦਿੱਲੀ ਵੱਲ ਵਧਣ ਦਾ ਮੌਕਾ ਦੇ ਰਿਹਾ ਹੈ।

ਸਿੱਖਾਂ ਨੇ ਵੀ ਦੋ ਸਾਲਾਂ ਦੇ ਸਮੇਂ (੧੭੩੩-੧੭੩੫) ਵਿਚ ਆਪਣੀ ਤਾਕਤ ਕਾਫੀ ਵਧਾ ਲਈ ਸੀ। ਉਹ ਸਮਝਦੇ ਸਨ ਕਿ ਉਨ੍ਹਾਂ ਦੀ ਵਧ ਰਹੀ ਤਾਕਤ ਮੁਗ਼ਲ ਹਕੂਮਤ ਪਾਸੋਂ ਸਹਿਣ ਨਹੀਂ ਹੋ ਸਕੇਗੀ ਅਤੇ ਉਨ੍ਹਾਂ ਨੂੰ ਮੁੜ ਜੰਗਲਾਂ ਦਾ ਸਹਾਰਾ ਲੈ ਕੇ ਜ਼ਾਲਮ ਹਕੂਮਤ ਨਾਲ ਟੱਕਰ ਲੈਣੀ ਹੀ ਪਵੇਗੀ। ਇਸ ਲਈ ਉਨ੍ਹਾਂ ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਕਾਫੀ ਲਾਭ ਉਠਾਇਆ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ: "ਸਭ ਜਾਣਦੇ ਸਨ ਕਿ ਇਹ ਜਾਗੀਰ ਕੋਈ ਸਦੀਵੀ ਨਹੀਂ ਹੈ ਅਤੇ ਨਵਾਬ ਕਪੂਰ ਸਿੰਘ ਵੀ ਸਮਝਦੇ ਸਨ ਕਿ ਮੌਕੇ ਦਾ ਵੱਧ ਤੋਂ ਵੱਧ ਲਾਭ ਜਥੇਬੰਦੀ ਨੂੰ ਮਜ਼ਬੂਤ ਕਰਨ ਵਿਚ ਉਠਾਣਾ ਚਾਹੀਦਾ ਹੈ। ਜਾਗੀਰ ਵੀ ਇਕ ਚੰਗੀ ਸਹਾਇਤਾ ਸੀ। ਪੱਕੀ ਆਮਦਨ ਹੋਣ ਦੇ ਕਾਰਨ ਜਥੇਬੰਦੀ ਮਜ਼ਬੂਤ ਕਰਨ ਵਿਚ ਅਸਾਨੀ ਹੋ ਗਈ ਸੀ। ਜਥੇਬੰਦੀ ਨੂੰ ਪੱਕਿਆਂ ਪੈਰਾਂ ਉੱਤੇ ਖੜ੍ਹਿਆਂ ਕਰ ਕੇ ਸਿੱਖਾਂ ਨੇ ਦੂਰ-ਦੂਰ ਤਕ ਮੱਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਮੱਲਾਂ ਮਾਰਨ ਦੇ ਨਾਲ ਹੀ ਸਿੱਖਾਂ ਨੇ ਧਰਮ ਪ੍ਰਚਾਰ ਵੱਲ ਵੀ ਧਿਆਨ ਦਿੱਤਾ। ਉਨ੍ਹਾਂ ਦੇ ਵਧ ਰਹੇ ਪ੍ਰਚਾਰ ਅਤੇ ਉਨ੍ਹਾਂ ਦੀਆਂ ਕੁਰਬਾਨੀਆਂ ਦੀਆਂ ਕਥਾਵਾਂ ਨੇ ਉਨ੍ਹਾਂ ਨੂੰ ਹਰਮਨ-ਪਿਆਰਾ ਬਣਾਉਣਾ ਸ਼ੁਰੂ ਕਰ ਦਿੱਤਾ। ਸਿੱਖਾਂ ਦਾ ਮੱਲਾਂ ਮਾਰਨਾ ਅਤੇ ਉਨ੍ਹਾਂ ਦਾ ਹਰਮਨ-ਪਿਆਰਿਆਂ ਹੁੰਦਿਆਂ ਜਾਣਾ, ਦੋਵੇਂ ਗੱਲਾਂ ਮੁਗ਼ਲਾਂ ਲਈ ਅਸਹਿ ਸਨ।"

ਜ਼ਕਰੀਆ ਖਾਨ ਸਿੱਖਾਂ ਦੀ ਵਧ ਰਹੀ ਤਾਕਤ ਨੂੰ ਮਹਿਸੂਸ ਕਰ ਰਿਹਾ ਸੀ। ਜਦੋਂ ਉਸ ਨੇ ਇਹ ਮਹਿਸੂਸ ਕੀਤਾ ਕਿ ਸਿੱਖਾਂ ਦੀ ਤਾਕਤ ਵਧਣ ਦਾ ਇਕ ਕਾਰਨ

ਸਰਕਾਰ ਵੱਲੋਂ ਦਿੱਤੀ ਗਈ ਜਾਗੀਰ ਹੈ ਤਾਂ ਉਸ ਨੇ ਸੰਨ ੧੭੩੫ ਈ: ਵਿਚ ਜਾਗੀਰ ਜ਼ਬਤ ਕਰ ਲਈ। ਸਿੱਖ ਪਹਿਲਾਂ ਹੀ ਇਸ ਲਈ ਤਿਆਰ ਸਨ। ਜਾਗੀਰ ਦੀ ਜ਼ਬਤੀ ਉਨ੍ਹਾਂ ਲਈ ਸੰਕੇਤ ਸੀ ਕਿ ਮੁਗ਼ਲ ਹਕੂਮਤ ਉਨ੍ਹਾਂ ਪੁਰ ਮੁੜ ਜ਼ੁਲਮ ਦਾ ਚੱਕਰ ਚਲਾਉਣ ਲਈ ਤਿਆਰ ਹੋ ਰਹੀ ਹੈ।

ਉਹੀ ਗੱਲ ਹੋਈ ਜ਼ਕਰੀਆ ਖਾਨ ਨੇ ਸਿੱਖਾਂ ਦੀ ਉਭਰ ਰਹੀ ਤਾਕਤ ਨੂੰ ਤੋੜਨ ਲਈ ਸਾਰੇ ਪੰਜਾਬ ਵਿਚ ਹੰਗਾਮੀ ਹਲਾਤ ਦਾ ਐਲਾਨ ਕਰ ਦਿੱਤਾ ਅਤੇ ਹਕੂਮਤ ਦੀ ਸਾਰੀ ਤਾਕਤ ਸਿੱਖਾਂ ਵਿਰੁੱਧ ਲਗਾ ਦਿੱਤੀ। ਦੀਵਾਨ ਲਖਪਤ ਰਾਏ ਨੇ ਬੁੱਢਾ ਦਲ ਪੁਰ ਦਬਾਅ ਬਣਾ ਕੇ ਉਸ ਨੂੰ ਮਾਝੇ ਵਿੱਚੋਂ ਧੱਕ ਮਾਲਵੇ ਵੱਲ ਪਲਾਇਨ ਕਰਨ 'ਤੇ ਮਜਬੂਰ ਕਰ ਦਿੱਤਾ। ਜਿੱਥੇ ਬਾਬਾ ਆਲਾ ਸਿੰਘ ਨੇ ਉਨ੍ਹਾਂ ਦਾ ਸੁਆਗਤ ਵੀ ਕੀਤਾ ਅਤੇ ਉਨ੍ਹਾਂ ਨੂੰ ਮਦਦ ਵੀ ਦਿੱਤੀ। ਬੁੱਢਾ ਦਲ ਅਤੇ ਬਾਬਾ ਆਲਾ ਸਿੰਘ ਨੇ ਮਿਲ ਕੇ ਸੁਨਾਮ ਅਤੇ ਸਰਹੰਦ ਪੁਰ ਕਬਜ਼ਾ ਕਰ ਲਿਆ। ਇਸ ਪਿੱਛੋਂ ਉਹ ਦੀਵਾਲੀ ਮਨਾਉਣ ਲਈ ਸ੍ਰੀ ਅੰਮ੍ਰਿਤਸਰ ਵੱਲ ਵਧ ਰਹੇ ਸਨ ਕਿ ਲਖਪਤ ਰਾਏ ਨੇ ਭਾਰੀ ਫੌਜ ਨਾਲ ਉਨ੍ਹਾਂ ਪੁਰ ਹਮਲਾ ਕਰ ਦਿੱਤਾ। ਉਸ ਦੇ ਦਬਾਅ ਨਾਲ ਸਿੱਖ ਚੂਨੀਆ ਵੱਲ ਧੱਕੇ ਗਏ। ਇਸੇ ਸਮੇਂ ਤਰੁਣਾ ਦਲ ਦੇ ਜਥੇ ਉਨ੍ਹਾਂ ਦੀ ਮਦਦ ਲਈ ਪੁੱਜ ਗਏ। ਜਿਨ੍ਹਾਂ ਮੁਗ਼ਲ ਫੌਜ ਨੂੰ ਘੇਰ ਉਸ ਨੂੰ ਤਕੜੀ ਮਾਰ ਦਿੱਤੀ। ਇਸ ਹੱਲੇ ਵਿਚ ਲਖਪਤ ਰਾਏ ਦਾ ਭਤੀਜਾ ਦੁਨੀ ਚੰਦ, ਪ੍ਰਮੁੱਖ ਫੌਜਦਾਰ ਜਮਾਲ ਖ਼ਾਨ ਅਤੇ ਤਾਤਾਰ ਖ਼ਾਨ ਮਾਰੇ ਗਏ।

ਇਸ ਜਿੱਤ ਨੇ ਸਿੱਖਾਂ ਵਿਚ ਭਾਰੀ ਉਤਸ਼ਾਹ ਭਰ ਦਿੱਤਾ ਅਤੇ ਉਨ੍ਹਾਂ ਦੀਵਾਲੀ ਸ੍ਰੀ ਅੰਮ੍ਰਿਤਸਰ ਜਾ ਕੇ ਮਨਾਈ। ਜ਼ਕਰੀਆ ਖਾਨ ਨੂੰ ਜਦੋਂ ਆਪਣੀ ਫੌਜ ਦੀ ਇਸ ਹਾਰ ਦਾ ਪਤਾ ਲੱਗਾ ਤਾਂ ਉਹ ਤੜਪ ਉਠਿਆ। ਉਸ ਨੇ ਦਿਲ ਦਾ ਜ਼ੁਬਾਰ ਕੱਢਣ ਲਈ ਸਿੱਖਾਂ ਪੁਰ ਜ਼ੁਲਮ ਢਾਹੁਣ ਦਾ ਚੱਕਰ ਹੋਰ ਵੀ ਤੇਜ਼ੀ ਨਾਲ ਚਲਾਉਣਾ ਸ਼ੁਰੂ ਕਰ ਦਿੱਤਾ। ਇਸ ਸਮੇਂ ਦੇ ਹਲਾਤ ਦਾ ਜ਼ਿਕਰ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਤਰ੍ਹਾਂ ਕੀਤਾ ਗਿਆ ਹੈ:

*'ਜੋ ਸਿੰਘਨ ਕੌ ਕੋਊ ਲੁਕਾਵੇ। ਸੋ ਵਹਿ ਅਪਨੀ ਜਾਨ ਗਵਾਵੈ।*
*ਆਏ ਸਿੰਘ ਬਤਾਵੈ ਨਾਂਹੀ, ਵੈ ਭੀ ਅਪਨੀ ਜਿੰਦ ਗੁਵਾਹੀ...*
*ਜੋ ਸਿੰਘਨ ਕੌ ਦੇਵੇ ਨਾਜ, ਮੁਸਲਮਾਨ ਕਰੋਂ ਤਿਸ ਕਾਜ।'*

ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ : "ਸਿੱਖ ਅੱਤਿਆਚਾਰ ਸਹਿਣ ਲਈ ਤਿਆਰ ਸਨ"। ਭਾਵੇਂ ਜਥੇਬੰਦੀ ਦਾ ਕੇਂਦਰ ਟੁੱਟ ਗਿਆ ਪਰ ਕਨਿੰਘਮ ਦੇ ਕਥਨ ਅਨੁਸਾਰ : "ਸਿੱਖ ਅਜਿਹੀ ਤਾਰ ਨਾਲ ਜੁੜੇ ਹੋਏ ਸਨ ਕਿ ਇਕ-ਦੂਜੇ ਦਾ ਦਰਦ ਉਹ ਇਕ-ਦਮ ਮਹਿਸੂਸ ਕਰਨ ਲੱਗ ਪੈਂਦੇ ਸਨ"। ਕਨ੍ਹਈਆ ਲਾਲ ਦੇ ਸ਼ਬਦਾਂ ਵਿਚ : "ਹਜ਼ਾਰਾਂ ਸਿੱਖ ਕਤਲ ਹੋਏ ਹਜ਼ਾਰਾਂ ਤਬਾਹ ਤੇ ਬਰਬਾਦ ਹੋ ਗਏ ...ਰਹਿੰਦੇ ਪਹਾੜਾਂ ਵੱਲ ਨਿਕਲ ਗਏ ਅਤੇ ਸਿੱਖਾਂ ਦਾ ਦੇਸ਼ ਮਾਝਾ ਬਿਲਕੁਲ ਉੱਜੜ ਗਿਆ"। ■

# ਗਿਆਨੀ ਸੋਹਣ ਸਿੰਘ ਸੀਤਲ ਦੀ ਨਾਵਲਕਾਰੀ

*-ਡਾ. ਭੁਪਿੰਦਰ ਸਿੰਘ**

ਮੌਲਿਕ ਪੰਜਾਬੀ ਨਾਵਲ ਦੀ ਉਮਰ ਇੱਕ ਸੌ ਦਸ ਸਾਲ ਦੇ ਕਰੀਬ ਹੋ ਚੁੱਕੀ ਹੈ। ਇਨ੍ਹਾਂ ਇੱਕ ਸੌ ਦਸ ਸਾਲਾਂ ਵਿਚ ਪੰਜਾਬੀ ਨਾਵਲ ਨੇ ਰੂਪ-ਰਚਨਾ, ਸਮਾਜ-ਸੱਭਿਆਚਾਰਕ ਸਰੋਕਾਰਾਂ ਅਤੇ ਪ੍ਰਵਿਰਤੀਆਂ ਦੇ ਪੱਖ ਤੋਂ ਕਈ ਪੜਾਅ ਤੈਅ ਕੀਤੇ ਹਨ। ਇਨ੍ਹਾਂ ਪ੍ਰਵਿਰਤੀਆਂ ਨੂੰ ਸਥਾਪਿਤ ਕਰਨ ਅਤੇ ਗਤੀਮਾਨ ਬਣਾਉਣ ਵਿਚ ਕੁਝ ਨਾਵਲਕਾਰਾਂ ਨੇ ਮੋਢੀਆਂ ਵਾਲਾ ਯੋਗਦਾਨ ਪਾਇਆ ਹੈ। ਇਸ ਪੱਖ ਤੋਂ ਪੰਜਾਬੀ ਨਾਵਲ ਦੀ ਇਤਿਹਾਸਕਾਰੀ ਵਿਚ ਗਿਆਨੀ ਸੋਹਣ ਸਿੰਘ ਸੀਤਲ ਨੂੰ ਇਕ ਵਿਸ਼ੇਸ਼ ਮੁਕਾਮ ਹਾਸਲ ਹੈ।

ਨਾਵਲਕਾਰੀ ਦੇ ਪੱਖ ਤੋਂ ਸੀਤਲ ਦਾ ਰਚਨਾ-ਕਾਲ ਲੱਗਭਗ ਇੱਕ ਚੌਥਾਈ ਸਦੀ ਦੇ ਸਮੇਂ ਉੱਤੇ ਫੈਲਿਆ ਹੋਇਆ ਹੈ। ਉਸ ਦਾ ਪਹਿਲਾ ਨਾਵਲ ੧੯੪੯ ਈ: ਵਿਚ ਅਤੇ ਆਖਰੀ ਨਾਵਲ ੧੯੭੩ ਈ: ਵਿਚ ਛਪਿਆ। ਇਸ ਅਰਸੇ ਦੌਰਾਨ ਉਸ ਨੇ ੨੨ ਨਾਵਲਾਂ ਦੀ ਰਚਨਾ ਕੀਤੀ। ਉਸ ਦੇ ਨਾਵਲਾਂ ਵਿਚਲੀ ਨਿਰੰਤਰਤਾ ਤੋਂ ਵਿਭਿੰਨਤਾ ਦੀ ਵਿਆਖਿਆ ਸਾਹਿਤ-ਇਤਿਹਾਸਿਕ ਸੰਦਰਭ ਵਿਚ ਹੀ ਹੋ ਸਕਦੀ ਹੈ। ਇੱਥੇ ਉਸ ਦੇ ਨਾਵਲਾਂ ਵਿਚ ਪੰਜਾਬੀ ਨਾਵਲ ਦੀਆਂ ਪ੍ਰਵਿਰਤੀਆਂ ਦੀ ਗਤੀਸ਼ੀਲਤਾ, ਇਨ੍ਹਾਂ ਦੇ ਮਿਸ਼ਰਿਤ ਪ੍ਰਗਟਾਵੇ ਅਤੇ ਵਿਭਿੰਨਤਾ ਦੇ ਪ੍ਰਸ਼ਨਾਂ ਨੂੰ ਪੰਜਾਬੀ ਨਾਵਲ ਦੀ ਇਤਿਹਾਸਕਾਰੀ ਦੇ ਸੰਦਰਭ ਵਿਚ ਸਮਝਣ ਦਾ ਉਪਰਾਲਾ ਕੀਤਾ ਗਿਆ ਹੈ। ਇਸ ਉਪਰਾਲੇ ਦੌਰਾਨ ਉਸ ਦੀਆ ਕੁਝ ਰਚਨਾਵਾਂ ਦੇ ਇੱਕ ਤੋਂ ਵਧੇਰੇ ਪ੍ਰਵਿਰਤੀਆਂ ਵਿਚ ਸ਼ਾਮਲ ਹੋਣ ਦੀਆ ਸੰਭਾਵਨਾਵਾਂ ਦਾ ਖ਼ਿਆਲ ਰੱਖਿਆ ਗਿਆ ਹੈ। ਇਨ੍ਹਾਂ ਪ੍ਰਵਿਰਤੀਆਂ ਦੇ ਕਲਾਤਮਕ ਨੇਮਾਂ ਅਤੇ ਸਮਾਜ-ਸੱਭਿਆਚਾਰਕ ਸਰੋਕਾਰਾਂ ਦੇ ਹਵਾਲੇ ਨਾਲ ਉਸ ਦੀਆਂ ਰਚਨਾਵਾਂ ਦਾ ਹੇਠ ਲਿਖੇ ਅਨੁਸਾਰ ਵਰਗੀਕਰਨ ਕੀਤਾ ਗਿਆ ਹੈ :

**(ੳ) ਸੁਧਾਰਕ-ਰੁਮਾਂਚਿਕ ਪ੍ਰਵਿਰਤੀ ਦੇ ਨਾਵਲ :**

ਮੁੱਲ ਦਾ ਮਾਸ (੧੯੪੯ ਈ:), ਵਿਜੋਗਣ (੧੯੫੧ ਈ:) , ਦੀਵੇ ਦੀ ਲੋ (੧੯੫੩ ਈ:), ਅੰਨ੍ਹੀ ਸੁੰਦਰਤਾ (੧੯੫੪ ਈ:), ਪਤਵੰਤੇ ਕਾਤਲ (੧੯੫੫ ਈ:), ਪ੍ਰੀਤ ਕਿ ਰੂਪ (੧੯੬੦ ਈ:), ਪ੍ਰੀਤ ਤੇ ਪੈਸਾ (੧੯੬੧ ਈ:), ਅਤੇ ਹਿਮਾਲੀਆ ਦੇ ਰਾਖੇ (੧੯੬੩ ਈ:)

---

**ਸੀਨੀਅਰ ਲੈਕਚਰਾਰ, (ਪੰਜਾਬੀ ਵਿਭਾਗ) ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਮੋ: ੯੪੧੭੨-੭੬੧੫੦*

**(ਅ) ਸੁਧਾਰਕ ਅਤੇ ਪ੍ਰਗਤੀਸ਼ੀਲ ਅੰਸ਼ਾਂ ਦੇ ਮਿਸ਼ਰਤ ਸਰੂਪ ਵਾਲੇ ਨਾਵਲ :**

ਬਦਲਾ (੧੯੫੯ ਈ:), ਧਰਤੀ ਦੀ ਬੇਟੀ (੧੯੬੦ ਈ:), ਸੁਰਗ ਸਵੇਰਾ (੧੯੬੧ ਈ:), ਧਰਤੀ ਦੇ ਦੇਵਤੇ (੧੯੬੨ ਈ:) ਅਤੇ ਸਭੇ ਸਾਂਝੀਵਾਲ ਸਦਾਇਨ (੧੯੬੫ ਈ:)

**(ੲ) ਪ੍ਰਗਤੀਸ਼ੀਲ ਅਤੇ ਯਥਾਰਥਵਾਦੀ ਪ੍ਰਵਿਰਤੀ ਨਾਲ ਸੰਬੰਧਿਤ ਨਾਵਲ :**

ਜੰਗ ਜਾਂ ਅਮਨ (੧੯੫੯ ਈ:), ਕਾਲੇ ਪਰਛਾਵੇਂ (੧੯੬੧ ਈ:), ਤੂਤਾਂ ਵਾਲਾ ਖੂਹ (੧੯੬੩ ਈ:), ਈਚੋਗਿਲ ਨਹਿਰ ਤਕ (੧੯੬੬ ਈ:), ਜੁੱਗ ਬਦਲ ਗਿਆ (੧੯੭੨ ਈ:), ਜਵਾਲਾਮੁਖੀ (੧੯੭੨ ਈ:) ਅਤੇ ਸੁੰਞਾ ਆਹਲਣਾ (੧੯੭੩ ਈ:)

**(ਸ) ਇਤਿਹਾਸਿਕ ਪ੍ਰਵਿਰਤੀ ਨਾਲ ਸੰਬੰਧਿਤ ਨਾਵਲ :**

ਮਹਾਰਾਣੀ ਜਿੰਦਾਂ (੧੯੬੧ ਈ:) ਅਤੇ ਮਹਾਰਾਜਾ ਦਲੀਪ ਸਿੰਘ (੧੯੬੧ ਈ:)

ਪੰਜਾਬੀ ਨਾਵਲ ਦੇ ਇਤਿਹਾਸ ਦਾ ਇਕ ਮਹੱਤਵਪੂਰਨ ਦੌਰ ਸ. ਨਾਨਕ ਸਿੰਘ ਨਾਲ ਸੰਬੰਧਿਤ ਹੈ। ਉਸ ਨੇ ਸਮਾਜ ਸੁਧਾਰਵਾਦੀ ਦ੍ਰਿਸ਼ਟੀ ਤੋਂ ਚਾਰ ਦਹਾਕਿਆਂ (੧੯੨੪-੧੯੬੭) ਤੋਂ ਵੀ ਵੱਧ ਸਮੇਂ ਤਕ ਨਾਵਲ ਰਚਨਾ ਕੀਤੀ। ਇਸ ਦੌਰ ਦੀਆਂ ਪ੍ਰਸਥਿਤੀਆਂ ਅਤੇ ਸ. ਨਾਨਕ ਸਿੰਘ ਦੇ ਪ੍ਰਬਲ ਪ੍ਰਭਾਵ ਕਾਰਨ ਦੂਜੇ ਨਾਵਲਕਾਰ ਵੀ ਸੁਧਾਰਵਾਦੀ ਪ੍ਰਵਿਰਤੀ ਅਧੀਨ ਰਚਨਾ ਕਰਦੇ ਨਜ਼ਰ ਆਉਂਦੇ ਹਨ। ਸੀਤਲ ਦੇ ਨਾਵਲਾਂ ਦੇ ਪਹਿਲੇ ਵਰਗ ਦੇ ਅੰਤਰਗਤ ਦਰਜ ਮੁੱਢਲੇ ਨਾਵਲ ਅਤੇ ਬਾਅਦ ਦੀਆਂ ਕੁਝ ਰਚਨਾਵਾਂ ਪੂਰਵ-ਸੁਤੰਤਰਤਾ ਕਾਲ ਵਿਚ ਸ. ਨਾਨਕ ਸਿੰਘ ਵੱਲੋਂ ਸਥਾਪਿਤ ਕੀਤੇ ਗਏ ਸਮਾਜਿਕ-ਸੁਧਾਰ ਤੇ ਰੁਮਾਂਚਿਕਤਾ ਦੇ ਰੁਝਾਨ ਦੀਆਂ ਅਨੁਯਾਈ ਪ੍ਰਤੀਤ ਹੁੰਦੀਆਂ ਹਨ। ਇਨ੍ਹਾਂ ਨਾਵਲਾਂ ਵਿਚ ਜ਼ਿਆਦਾਤਰ ਸੁਤੰਤਰਤਾ ਪੂਰਵਲੇ ਪੰਜਾਬ ਦੇ ਪਰੰਪਰਾਗਤ ਪੇਂਡੂ ਸਮਾਜ ਦੀਆਂ ਪਰਵਾਰਕ ਅਤੇ ਭਾਈਚਾਰਕ ਸਮੱਸਿਆਵਾਂ ਰਾਹੀਂ ਪੈਦਾ ਹੁੰਦੇ ਕਲੇਸ਼ ਨੂੰ ਦਰਸਾ ਕੇ ਇਨ੍ਹਾਂ ਨੂੰ ਸੁਧਾਰ ਰਾਹੀਂ ਦੂਰ ਕਰਨ ਦਾ ਸੁਝਾਅ ਦਿੱਤਾ ਗਿਆ ਹੈ। ਇਸ ਸੁਝਾਅ ਵਿਚ ਸੁਪਨਿਆਂ ਨਾਲ ਜੁੜੀਆਂ ਅਕਾਂਖਿਆਵਾਂ ਦਾ ਰੁਮਾਂਚ ਵੀ ਵਿਦਮਾਨ ਹੈ।

ਨਾਵਲ 'ਦੀਵੇ ਦੀ ਲੋ' ਵਿਚ ਮਾਪਿਆਂ ਵੱਲੋਂ ਸੰਤਾਨ ਦੇ ਦੰਪਤੀ-ਜੀਵਨ ਵਿਚ ਗ਼ੈਰ-ਜ਼ਰੂਰੀ ਦਖ਼ਲ-ਅੰਦਾਜ਼ੀ ਦੇ ਘਾਤਕ ਨਤੀਜਿਆਂ ਅਤੇ 'ਪ੍ਰੀਤ ਤੇ ਪੈਸਾ' ਵਿਚ ਅਮੀਰੀ-ਗਰੀਬੀ ਦੇ ਪਾੜੇ ਦੀਆਂ ਸਮੱਸਿਆਵਾਂ ਨੂੰ ਸੁਧਾਰ ਰਾਹੀਂ ਹੱਲ ਕਰਨ ਦੇ ਨੁਕਤੇ ਤੋਂ ਪੇਸ਼ ਕੀਤਾ ਗਿਆ ਹੈ। ਇਸ ਪ੍ਰਕਾਰ ਇਹ ਨਾਵਲ ਸ. ਨਾਨਕ ਸਿੰਘ ਦੀ

ਸੁਧਾਰਕ ਤੇ ਰੁਮਾਂਚਿਕ ਪਰੰਪਰਾ ਦੀ ਨਿਰੰਤਰਤਾ ਨੂੰ ਪ੍ਰਗਟਾਉਂਦੇ ਨਜ਼ਰ ਆਉਂਦੇ ਹਨ। ਸਾਹਿਤ-ਇਤਿਹਾਸਿਕ ਪਰਿਪੇਖ ਤੋਂ ਵਿਚਾਰਨ ਵਾਲਾ ਨੁਕਤਾ ਇਹ ਹੈ ਕਿ, ਕੀ ਇਹ ਰਚਨਾਵਾਂ ਪੂਰੀ ਤਰ੍ਹਾਂ ਸ. ਨਾਨਕ ਸਿੰਘ ਦੁਆਰਾ ਸਥਾਪਿਤ ਕੀਤੇ ਗਏ ਸੁਧਾਰਵਾਦੀ ਰੁਝਾਨ ਵਿਚ ਹੀ ਖ਼ਪਤ ਹੋ ਕੇ ਰਹਿ ਜਾਂਦੀਆਂ ਹਨ ਜਾਂ ਇਹ ਰੁਝਾਨ ਨੂੰ ਕਿਸੇ ਪ੍ਰਕਾਰ ਦੀ ਗਤੀਸ਼ੀਲਤਾ ਵੀ ਪ੍ਰਦਾਨ ਕਰਦੀਆਂ ਹਨ। ਸੀਤਲ ਦੇ ਮੁੱਢਲੇ ਨਾਵਲਾਂ ਵਿਚ 'ਮੁੱਲ ਦਾ ਮਾਸ' ਅਤੇ 'ਪਤਵੰਤੇ ਕਾਤਲ' ਦੋ ਅਜਿਹੀਆਂ ਰਚਨਾਵਾਂ ਹਨ, ਜਿਨ੍ਹਾਂ ਤੋਂ ਸੁਧਾਰਵਾਦੀ ਪੰਜਾਬੀ ਨਾਵਲ ਦੀ ਪ੍ਰਵਿਰਤੀ ਵਿਚ ਗਤੀਸ਼ੀਲਤਾ ਦੀ ਟੋਹ ਮਿਲਦੀ ਹੈ। 'ਮੁੱਲ ਦਾ ਮਾਸ' ਵਿਚ ਬੇਜੋੜ ਵਿਆਹ-ਪ੍ਰਥਾ ਅਤੇ 'ਪਤਵੰਤੇ ਕਾਤਲ' ਵਿਚ ਵਿਧਵਾ ਦੀ ਦੁਖਮਈ ਦਸ਼ਾ ਨੂੰ ਆਰਥਿਕ- ਸਾਂਸਕ੍ਰਿਤਿਕ ਪ੍ਰਕਰਨਾਂ ਵਿਚ ਰੱਖ ਕੇ ਪ੍ਰਸਤੁਤ ਕੀਤਾ ਗਿਆ ਹੈ। ਜਿੱਥੇ ਸ. ਨਾਨਕ ਸਿੰਘ ਦੇ ਨਾਵਲ ਭਾਈਚਾਰੇ ਦੀਆਂ ਅਹੁਰਾਂ ਨੂੰ ਅਕਸਰ ਸਦਾਚਾਰ/ਦੁਰਾਚਾਰ ਦਾ ਮਸਲਾ ਬਣਾ ਦਿੰਦੇ ਹਨ, ਉੱਥੇ ਸੀਤਲ ਦੇ ਇਨ੍ਹਾਂ ਨਾਵਲਾਂ ਵਿਚ ਇਸ ਦੇ ਨਾਲ-ਨਾਲ ਸਮੱਸਿਆਵਾਂ ਦੇ ਆਰਥਿਕ ਅਤੇ ਸਾਂਸਕ੍ਰਿਤਿਕ ਪ੍ਰਕਰਨਾਂ ਉੱਪਰ ਵਧੇਰੇ ਬਲ ਦਿੱਤਾ ਜਾਣ ਦੀ ਦਿਸ਼ਾ ਵੱਲ ਵਾਧਾ ਹੁੰਦਾ ਨਜ਼ਰ ਆਉਂਦਾ ਹੈ। ਇਹ ਵਾਧਾ ਸੁਧਾਰਵਾਦੀ ਪੈਂਤੜੇ ਦੀ ਗਤੀਸ਼ੀਲਤਾ ਦਾ ਸੰਕੇਤਕ ਹੈ। ਇਸ ਪ੍ਰਕਾਰ ਉਸ ਦੇ ਉਕਤ ਕੋਟੀ ਦੇ ਸਾਰੇ ਨਾਵਲਾਂ ਨੂੰ ਸੁਧਾਰਕ-ਰੁਮਾਂਚਿਕ ਪ੍ਰਵਿਰਤੀ ਦੇ ਅੰਤਰਗਤ ਕਿਸੇ ਦੁਹਰਾਉ ਦੇ ਰੂਪ ਵਿਚ ਘਟਾਉਣਾ ਦਰੁਸਤ ਨਹੀਂ ਲੱਗਦਾ। ਇਹ ਨਾਵਲ ਆਪਣੇ ਤੋਂ ਪੂਰਵਲੀ ਸੁਧਾਰਕ-ਰੁਮਾਂਚਿਕ ਨਾਵਲ ਪਰੰਪਰਾ ਦੀ ਨਿਰੰਤਰਤਾ ਤੇ ਗਤੀਸ਼ੀਲਤਾ ਨੂੰ ਅਭਿਵਿਅਕਤ ਕਰਦੇ ਹਨ। ਇਨ੍ਹਾਂ ਦੀ ਤੁਲਨਾ ਵਿਚ 'ਵਿਜੋਗਣ', 'ਅੰਨ੍ਹੀ ਸੁੰਦਰਤਾ' ਅਤੇ 'ਪ੍ਰੀਤ ਕਿ ਰੂਪ' ਫ਼ਿਲਮੀ ਤਰਜ਼ ਉੱਤੇ ਰਚੀਆਂ ਗਈਆਂ ਰਚਨਾਵਾਂ ਹੋਣ ਕਰਕੇ ਸ. ਨਾਨਕ ਸਿੰਘ ਦੇ ਸੁਧਾਰਵਾਦੀ ਪ੍ਰਤਿਮਾਨਾਂ ਤੋਂ ਊਣੀਆਂ ਨਜ਼ਰ ਆਉਂਦੀਆਂ ਹਨ।

ਪੰਜਾਬੀ ਨਾਵਲ ਦੇ ਇਤਿਹਾਸਿਕ ਪ੍ਰਵਾਹ ਵਿਚ ਸੁਧਾਰਵਾਦੀ ਪ੍ਰਵਿਰਤੀ ਦੇ ਸਮਾਨਾਂਤਰ ਪ੍ਰਗਤੀਵਾਦੀ ਪ੍ਰਵਿਰਤੀ ਵੀ ਗਤੀਸ਼ੀਲ ਨਜ਼ਰ ਆਉਂਦੀ ਹੈ। ਪੰਜਾਬੀ ਨਾਵਲ ਦੀ ਪ੍ਰਾਪਤ ਸਮੀਖਿਆ ਵਿਚ ਇਨ੍ਹਾਂ ਪ੍ਰਵਿਰਤੀਆਂ ਨੂੰ ਦੋ ਵੱਖਰੇ ਇੰਦਰਾਜਾਂ ਦੇ ਰੂਪ ਵਿਚ ਵਿਚਾਰਿਆ ਗਿਆ ਹੈ। ਪਰ ਇਹ ਵਿਹਾਰਕ ਪੱਧਰ ਉੱਤੇ ਕਾਫੀ ਨਾਵਲਕਾਰਾਂ ਦੀਆਂ ਰਚਨਾਵਾਂ ਵਿਚ ਇਕੱਠੀਆਂ ਹੀ ਕਿਰਿਆਸ਼ੀਲ ਹੁੰਦੀਆਂ ਨਜ਼ਰ ਆਉਂਦੀਆਂ ਹਨ। ਸੀਤਲ ਦੇ ਨਾਵਲਾਂ ਦੇ ਦੂਜੇ ਵਰਗ ਦੀਆ ਰਚਨਾਵਾਂ ਆਪਣੇ ਪ੍ਰਵਿਰਤੀਮੂਲਕ ਸੁਭਾਉ ਦੇ ਹਿਸਾਬ ਨਾਲ ਨਾ ਤਾਂ ਸ਼ੁੱਧ ਸੁਧਾਰਵਾਦੀ ਹਨ ਅਤੇ ਨਾ ਹੀ ਸ਼ੁੱਧ ਪ੍ਰਗਤੀਵਾਦੀ। ਇਸ ਵਰਗ ਦੇ ਨਾਵਲਾਂ ਵਿਚ ਇਨ੍ਹਾਂ ਦੋਵਾਂ ਪ੍ਰਵਿਰਤੀਆਂ ਦੇ ਅੰਸ਼ ਮਿਸ਼ਰਿਤ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੇ ਪਛਾਣੇ ਜਾ ਸਕਦੇ ਹਨ। ਮਿਸਾਲ ਵਜੋਂ 'ਧਰਤੀ ਦੀ ਬੇਟੀ' ਨਾਵਲ ਵਿਚ ਵਿਨੋਬਾ ਭਾਵੇ ਦੇ ਭੂ-ਦਾਨ ਅੰਦੋਲਨ ਦੇ ਪ੍ਰਭਾਵ

ਅਧੀਨ ਕਿਰਸਾਣੀ ਸਮਾਜ ਦੇ ਕਾਇਆ-ਕਲਪ ਦੀ ਪਰਿਕਲਪਨਾ ਕੀਤੀ ਗਈ ਹੈ। ਇਸੇ ਤਰ੍ਹਾਂ 'ਧਰਤੀ ਦੇ ਦੇਵਤੇ', 'ਸੁਰਗ ਸਵੇਰਾ' ਅਤੇ 'ਸਭੇ ਸਾਂਝੀਵਾਲ ਸਦਾਇਨ' ਨਾਵਲਾਂ ਵਿਚ ਛੋਟੀ ਕਿਰਸਾਣੀ ਦੇ ਸੰਕਟ ਨੂੰ ਸਾਂਝੀ ਖੇਤੀ ਅਤੇ ਸਹਿਕਾਰਤਾ ਦੇ ਸਮਾਜਵਾਦੀ ਆਦਰਸ਼ਾਂ ਨਾਲ ਜੋੜ ਕੇ ਹੱਲ ਕਰਨ ਦਾ ਸੁਪਨਾ ਸਿਰਜਿਆ ਗਿਆ ਹੈ। ਇਸ ਸੁਪਨੇ ਨੂੰ ਸਾਂਝੀ ਖੇਤੀ ਤੇ ਦਸਤਕਾਰੀ ਦੇ ਅੰਤਰ-ਸੰਬੰਧਾਂ ਰਾਹੀਂ ਸਾਕਾਰ ਕੀਤਾ ਗਿਆ ਹੈ। 'ਬਦਲਾ' ਨਾਵਲ ਦੇ ਥੀਮ ਦਾ ਮੁੱਖ ਭਾਗ ਤਾਂ ਸਿੱਧੇ ਤੌਰ 'ਤੇ ਹੀ ਪਿੰਡ ਦੀ ਪੱਧਰ ਉੱਤੇ ਜਾਗੀਰਦਾਰਾਂ ਅਤੇ ਕਿਰਤੀਆਂ ਦੇ ਆਪਸੀ ਸੰਬੰਧਾਂ ਵਿਚ ਵਿਆਪਕ ਆਰਥਿਕ ਅਤੇ ਜਿਨਸੀ ਸ਼ੋਸ਼ਣ ਨਾਲ ਤਅੱਲੁਕ ਰੱਖਦਾ ਹੈ। ਉਸ ਦੀਆਂ ਇਨ੍ਹਾਂ ਰਚਨਾਵਾਂ ਵਿਚ ਸੁਧਾਰ ਤੇ ਪ੍ਰਗਤੀ ਇਕ ਦੂਜੇ ਦੀਆਂ ਵਿਰੋਧੀ ਬਿਰਤੀਆਂ ਨਹੀਂ ਹਨ, ਸਗੋਂ ਇਨ੍ਹਾਂ ਨੂੰ ਇਕ ਦੂਜੇ ਦੀਆਂ ਪੂਰਕ ਬਣਾ ਕੇ ਪ੍ਰਸਤੁੱਤ ਕੀਤਾ ਗਿਆ ਹੈ। ਇਸ ਵਰਗ ਦੀਆ ਰਚਨਾਵਾਂ ਦੇ ਅਧਿਐਨ ਰਾਹੀਂ ਪੰਜਾਬੀ ਨਾਵਲ ਦੀ ਇਤਿਹਾਸਕਾਰੀ ਦੇ ਉਸ ਵਰਤਾਰੇ ਦੀ ਨੁਹਾਰ ਦਾ ਪਤਾ ਲੱਗਦਾ ਹੈ, ਜਿਸ ਵਿਚ ਵਿਭਿੰਨ ਪ੍ਰਵਿਰਤੀਆਂ ਦੇ ਦਾਇਰੇ ਸੁਤੰਤਰ ਅਤੇ ਸ਼ੁੱਧ ਰੂਪ ਵਿਚ ਸਥਾਪਿਤ ਨਹੀਂ ਹੁੰਦੇ, ਸਗੋਂ ਇਹ ਦਾਇਰੇ ਇਕ ਦੂਜੇ ਵਿਚ ਰਲ ਕੇ ਹੀ ਪ੍ਰਵਾਹਸ਼ੀਲ ਬਣਦੇ ਹਨ। ਇਨ੍ਹਾਂ ਨਾਵਲਾਂ ਵਿਚ ਸੀਤਲ ਵੀ ਸ. ਨਾਨਕ ਸਿੰਘ ਦੇ ਨਾਵਲਾਂ 'ਗਰੀਬ ਦੀ ਦੁਨੀਆਂ' (੧੯੩੯ ਈ:) ਤੇ ਆਦਮਖ਼ੋਰ (੧੯੫੧ ਈ:), ਸ. ਸੁਰਿੰਦਰ ਸਿੰਘ (ਨਰੂਲਾ) ਦੇ ਨਾਵਲਾਂ 'ਨੀਲੀ ਬਾਰ' (੧੯੫੨ ਈ:) ਤੇ 'ਲੋਕ ਦੁਸ਼ਮਣ' (੧੯੫੨ ਈ:) ਸ. ਕਰਤਾਰ ਸਿੰਘ (ਦੁੱਗਲ) ਦੇ ਨਾਵਲ 'ਆਂਦਰਾਂ' (੧੯੪੯ ਈ:) ਅਤੇ ਸ. ਜਸਵੰਤ ਸਿੰਘ ਕੰਵਲ ਦੇ ਨਾਵਲ 'ਰੂਪਧਾਰਾ' (੧੯੫੯ ਈ:) ਦੀ ਤਰ੍ਹਾਂ ਜਮਾਤੀ ਸੰਘਰਸ਼ ਨੂੰ ਅਹਿੰਸਾਵਾਦ ਅਤੇ ਜਮਾਤੀ ਸਦਭਾਵ ਨਾਲ ਜੋੜ ਕੇ ਪੇਸ਼ ਕਰਦਾ ਹੈ। ਇਨ੍ਹਾਂ ਨਾਵਲਾਂ ਵਿੱਚੋਂ ਉਸ ਦੀ ਸਮਾਜਵਾਦੀ ਤਰਜ਼ 'ਤੇ ਇਕ ਨਵੇਂ ਸਮਾਜ ਦੀ ਉਸਾਰੀ ਦੀ ਪ੍ਰਬਲ ਅਕਾਂਖਿਆ ਪ੍ਰਗਟ ਹੁੰਦੀ ਹੈ। ਇਸ ਤੋਂ ਉਸ ਦੀ ਸੁਤੰਤਰਤਾ ਤੋਂ ਬਾਅਦ ਦੇ ਭਾਰਤੀ ਸਮਾਜ ਪ੍ਰਤਿ ਅਸੰਤੁਸ਼ਟੀ ਦਾ ਪਤਾ ਲੱਗਦਾ ਹੈ।

੧੯੬੦ ਈ: ਦੇ ਆਸ-ਪਾਸ ਪੰਜਾਬੀ ਨਾਵਲ ਵਿਚ ਇਕ ਹੋਰ ਰੁਝਾਨ ਦਾ ਉਭਾਰ ਹੁੰਦਾ ਹੈ। ਸਮੀਖਿਆਕਾਰਾਂ ਨੇ ਇਸ ਦੀ ਵਿਆਖਿਆ ਯਥਾਰਥਵਾਦੀ ਨਾਵਲ ਦੀ ਪ੍ਰਵਿਰਤੀ ਦੇ ਨੁਕਤੇ ਤੋਂ ਕੀਤੀ ਹੈ। ਸੀਤਲ ਦੀ ਗਿਣਤੀ ਪੰਜਾਬੀ ਦੇ ਉਨ੍ਹਾਂ ਨਾਵਲਕਾਰਾਂ ਵਿਚ ਕੀਤੀ ਜਾਂਦੀ ਹੈ, ਜਿਨ੍ਹਾਂ ਨੇ ਇਸ ਪ੍ਰਵਿਰਤੀ ਦਾ ਮੁੱਢ ਬੰਨ੍ਹਿਆ ਅਤੇ ਇਸ ਨੂੰ ਪ੍ਰਫੁਲਿਤ ਕਰਨ ਵਿਚ ਅਹਿਮ ਭੂਮਿਕਾ ਨਿਭਾਈ।

ਸੀਤਲ ਦੇ ਨਾਵਲਾਂ ਦੇ ਤੀਜੇ ਵਰਗ ਦੀਆਂ ਰਚਨਾਵਾਂ ਪ੍ਰਗਤੀਸ਼ੀਲ ਤੇ ਯਥਾਰਥਵਾਦੀ ਪ੍ਰਵਿਰਤੀ ਦੇ ਨਾਵਲਾਂ ਨਾਲ ਸੰਬੰਧਿਤ ਹਨ। 'ਜੰਗ ਜਾਂ ਅਮਨ', 'ਤੂਤਾਂ ਵਾਲਾ ਖੂਹ', 'ਈਚੋਗਿਲ ਨਹਿਰ ਤਕ' ਅਤੇ 'ਜੁੱਗ ਬਦਲ ਗਿਆ' ਨਾਵਲਾਂ

ਵਿਚ ਉਹ ਸੁਤੰਤਰਤਾ ਪੂਰਵਲੇ ਪੇਂਡੂ ਪੰਜਾਬ ਨੂੰ ਇਸ ਦੇ ਅਰਥਚਾਰੇ ਤੇ ਉਸ ਉੱਪਰ ਉਸਰੇ ਸਾਂਸਕ੍ਰਿਤਿਕ ਉਸਾਰ ਦੇ ਦਵੰਦਾਤਮਕ ਰਿਸ਼ਤੇ ਸਹਿਤ ਚਿਤਰਨ ਪ੍ਰਤਿ ਰੁਚਿਤ ਹੈ। ਇਸ ਚਿਤਰਨ ਵਿਚ ਵਿਭਿੰਨ ਸ੍ਰੇਣੀਆਂ, ਧਾਰਮਿਕ ਸੰਪਰਦਾਵਾਂ, ਵੱਖ-ਵੱਖ ਜਾਤਾਂ ਤੇ ਸਿਆਸਤ ਦੇ ਅੰਤਰ- ਵਿਰੋਧਾਂ ਨੂੰ ਇਕ ਦੂਜੇ ਨਾਲ ਜੋੜ ਕੇ ਸਮੱਗਰ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਹ ਨਾਵਲ ਉਸ ਦੇ ਨਾਵਲਾਂ ਦੇ ਪੂਰਵਲੇ ਵਰਗਾਂ ਦੀ ਪ੍ਰਤਿਮਾਨਕ ਦ੍ਰਿਸ਼ਟੀ ਤੋਂ ਕਾਫੀ ਹੱਦ ਤਕ ਮੁਕਤ ਹਨ। ਇਨ੍ਹਾਂ ਨਾਵਲਾਂ ਵਿਚ ਜ਼ਿਆਦਾਤਰ ਵੀਹਵੀਂ ਸਦੀ ਦੇ ਪਹਿਲੇ ਅੱਧ ਦੇ ਮਾਝੇ ਦੇ ਖਿੱਤੇ ਦਾ ਪੇਂਡੂ ਜੀਵਨ ਇਸ ਪ੍ਰਕਾਰ ਅੰਕਿਤ ਹੋਇਆ ਹੈ ਕਿ ਇਸ ਦੌਰ ਦੇ ਸਮਾਜ-ਸੱਭਿਆਚਾਰਕ ਇਤਿਹਾਸ ਦਾ ਮਹਾਂਦ੍ਰਿਸ਼ ਜਟਿਲਤਾ ਤੇ ਵਿਵਿਧਤਾ ਸਹਿਤ ਉਜਾਗਰ ਹੁੰਦਾ ਹੈ। ਇਸ ਅੰਕਣ ਵਿੱਚੋਂ ਇਤਿਹਾਸਿਕ-ਯਥਾਰਥ ਉੱਪਰ ਉਸ ਦੀ ਪਕੜ ਅਤੇ ਇਸ ਨੂੰ ਆਲੋਚਨਾਤਮਿਕ ਨਜ਼ਰੀਏ ਤੋਂ ਪ੍ਰਤਿਬਿੰਬਤ ਕਰਨ ਦੀ ਉਸ ਦੀ ਯੋਗਤਾ ਦਾ ਬੋਧ ਹੁੰਦਾ ਹੈ। 'ਕਾਲੇ ਪਰਛਾਵੇਂ', 'ਜਵਾਲਾਮੁਖੀ' ਅਤੇ 'ਸੁੰਞਾ ਆਹਲਣਾ' ਨਾਵਲਾਂ ਵਿਚ ਉਸ ਦਾ ਯਥਾਰਥਵਾਦ ਇਕ ਨਵੀਂ ਦਿਸ਼ਾ ਗ੍ਰਹਿਣ ਕਰਦਾ ਪ੍ਰਤੀਤ ਹੁੰਦਾ ਹੈ। 'ਕਾਲੇ ਪਰਛਾਵੇਂ' ਨਾਵਲ ਵਿਚ ਮੁੱਖ ਪਾਤਰ ਦਾ ਦੁੱਖਾਂ ਨਾਲ ਸੰਤਾਪਿਆ ਅਤੀਤ ਕਾਲੇ ਪਰਛਾਵਿਆਂ ਦਾ ਰੂਪ ਧਾਰਨ ਕਰ ਕੇ ਉਸ ਦੀ ਮਾਨਸਿਕਤਾ ਉੱਪਰ ਛਾਇਆ ਰਹਿੰਦਾ ਹੈ। ਨਾਵਲਕਾਰ ਨੇ ਸਮਾਜਕ ਚੌਗਿਰਦੇ ਨਾਲ ਉਸ ਦੇ ਅਸਾਵੇਂ ਸੰਬੰਧਾਂ ਨੂੰ ਪ੍ਰਤਿਬਿੰਬਤ ਕਰ ਕੇ ਉਸ ਦੀ ਮਾਨਸਿਕਤਾ ਦਾ ਵਿਸ਼ਲੇਸ਼ਣ ਕੀਤਾ ਹੈ। ਇਹ ਮਨੋ-ਸਮਾਜਿਕ ਸੰਦਰਭ 'ਜਵਾਲਾਮੁਖੀ' ਨਾਵਲ ਵਿਚ ਰੂੜ੍ਹੀਵਾਦੀ ਸਮਾਜ ਦੀਆ ਕਠੋਰ ਕਦਰਾਂ ਰਾਹੀਂ ਇਸ ਦੇ ਕੇਂਦਰੀ ਪਾਤਰਾਂ ਨੂੰ ਦੁਖਾਂਤ ਹੋਣੀ ਦਾ ਭਾਗੀ ਬਣਾ ਦਿੰਦਾ ਹੈ। 'ਸੁੰਞਾ ਆਹਲਣਾ' ਨਾਵਲ ਵਿਚ ਨਿਮਨ ਜਾਤੀਆਂ ਦੇ ਮਹਿਰੂਮੀਅਤ ਵਾਲੇ ਜੀਵਨ ਨਾਲ ਸੰਬੰਧਿਤ ਚਿੱਤਰਾਂ ਨੂੰ ਆਰਥਿਕ-ਸਾਂਸਕ੍ਰਿਤਿਕ ਸੰਦਰਭਾਂ ਨਾਲ ਜੋੜਨ ਦੀ ਰੁਚੀ ਪ੍ਰਤੱਖ ਬਣਦੀ ਹੈ। ਇਸ ਵਰਗ ਦੇ ਨਾਵਲਾਂ ਦੇ ਅਧਿਐਨ ਰਾਹੀਂ ਇਨ੍ਹਾਂ ਦੇ ਪ੍ਰਗਤੀਸ਼ੀਲ ਯਥਾਰਥਵਾਦੀ ਗਲਪ ਬੋਧ ਦੀ ਵਿਲੱਖਣਤਾ ਨੂੰ ਸਾਹਿਤ-ਇਤਿਹਾਸਿਕ ਸੰਦਰਭ ਵਿਚ ਸਮਝਣ ਦਾ ਉਪਰਾਲਾ ਕੀਤਾ ਗਿਆ ਹੈ।

ਸੋਹਣ ਸਿੰਘ ਸੀਤਲ ਦੀਆਂ ਦੋ ਰਚਨਾਵਾਂ 'ਮਹਾਰਾਣੀ ਜਿੰਦਾਂ' ਅਤੇ 'ਮਹਾਰਾਜਾ ਦਲੀਪ ਸਿੰਘ' ਉਕਤ ਪ੍ਰਵਿਰਤੀ ਤੋਂ ਹਟ ਕੇ ਵੱਖਰਾ ਵਰਗ ਸਥਾਪਿਤ ਕਰਦੀਆਂ ਹਨ। ਇਹ ਰਚਨਾਵਾਂ ਆਪਣੇ ਵਿਧਾਗਤ ਦਾਇਰੇ ਦੇ ਨੁਕਤੇ ਤੋਂ ਸਮੱਸਿਆਕਾਰੀ ਹਨ। ਨਾਵਲਕਾਰ ਨੇ ਇਨ੍ਹਾਂ ਰਚਨਾਵਾਂ ਵਿਚ ਇਤਿਹਾਸ ਦੀ ਪੇਸ਼ਕਾਰੀ ਦਾ ਦਾਅਵਾ ਕੀਤਾ ਹੈ ਅਤੇ ਇਨ੍ਹਾਂ ਨੂੰ ਨਾਵਲ ਸਮਝ ਕੇ ਪੜ੍ਹਨ ਦਾ ਨਿਰਦੇਸ਼ ਵੀ ਦਿੱਤਾ ਹੈ। ਇਨ੍ਹਾਂ ਦੋਵਾਂ ਰਚਨਾਵਾਂ ਦੇ ਮੁੱਖ ਪਾਤਰ ਮਹਾਰਾਣੀ ਜਿੰਦਾਂ ਅਤੇ ਮਹਾਰਾਜਾ ਦਲੀਪ ਸਿੰਘ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਦੋ ਵਿਸ਼ੇਸ਼ ਸ਼ਖ਼ਸੀਅਤਾਂ ਹਨ। ਇਨ੍ਹਾਂ ਪਾਤਰਾਂ

ਨਾਲ ਸੰਬੰਧਿਤ ਜਿਨ੍ਹਾਂ ਘਟਨਾਵਾਂ ਨੂੰ ਅੰਕਿਤ ਕੀਤਾ ਗਿਆ ਹੈ, ਉਨ੍ਹਾਂ ਵਿੱਚੋਂ ਵੀ ਬਹੁਤ ਸਾਰੀਆਂ ਦੇ ਸਰੋਤ ਇਤਿਹਾਸਿਕ ਸਮੱਗਰੀ ਵਿੱਚੋਂ ਲੱਭ ਜਾਂਦੇ ਹਨ। ਪਰ ਇਨ੍ਹਾਂ ਦੀ ਪ੍ਰਸਤੁਤੀ ਦੀ ਵਿਧੀ ਵਾਰਤਕ-ਬਿਰਤਾਂਤਾਂ ਨਾਲ ਮੇਲ ਖਾਂਦੀ ਹੈ। ਇਸ ਦੇ ਨਾਲ ਹੀ ਲੇਖਕ ਦਾ ਇਨ੍ਹਾਂ ਪਾਤਰਾਂ ਅਤੇ ਇਸ ਦੌਰ ਦੇ ਇਤਿਹਾਸ ਬਾਰੇ ਉਹ ਰੁਮਾਂਚਿਕ ਦ੍ਰਿਸ਼ਟੀਕੋਣ ਵੀ ਸਾਹਮਣੇ ਆਉਂਦਾ ਹੈ, ਜਿਸ ਵਿਚ ਇਨ੍ਹਾਂ ਨੂੰ ਵਡਿਆਉਣ ਦੀ ਰੁਚੀ ਪ੍ਰਤੱਖ ਬਣਦੀ ਹੈ। ਇਸ ਦੇ ਬਾਵਜੂਦ ਇਹ ਰਚਨਾਵਾਂ ਆਪਣੀ ਇਤਿਹਾਸਿਕ ਸਮੱਗਰੀ ਦੀ ਪ੍ਰਮਾਣਿਕਤਾ ਕਰ ਕੇ ਇਤਿਹਾਸਿਕ ਪੰਜਾਬੀ ਨਾਵਲ ਵਿਚ ਅਹਿਮ ਸਥਾਨ ਰੱਖਦੀਆਂ ਹਨ। ਖਾਸ ਕਰਕੇ ਇਨ੍ਹਾਂ ਦੇ ਮੁੱਖ ਪਾਤਰਾਂ ਬਾਰੇ ਹੋਰ ਨਾਵਲਾਂ ਦੇ ਪਰਿਪੇਖ ਵਿਚ ਇਹ ਨਾਵਲ ਇਤਿਹਾਸਿਕ ਸੱਚ ਦੇ ਵਧੇਰੇ ਨੇੜੇ ਹਨ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਸਾਹਿਤ-ਇਤਿਹਾਸਿਕ ਦ੍ਰਿਸ਼ਟੀ ਤੋਂ ਸੀਤਲ ਦੀ ਨਾਵਲਕਾਰੀ ਨਿਰੰਤਰ ਗਤੀਸ਼ੀਲਤਾ ਦੀ ਲਖਾਇਕ ਹੈ। ਉਸ ਦਾ ਗਲਪ-ਬੋਧ ਲਗਾਤਾਰ ਵਿਕਾਸ ਕਰਦਾ ਵੇਖਿਆ ਜਾ ਸਕਦਾ ਹੈ। ■

---

## *...ਪ੍ਰੋ. ਗੁਰਮੁਖ ਸਿੰਘ*

*(ਸਫਾ ੫੧ ਦਾ ਬਾਕੀ)*

ਆਇਆ ਸੀ, ਜੋ ਉੱਨਤੀ ਕਰ ਕੇ ਬਾਅਦ ਵਿਚ ਅਦੁੱਤੀ ਵਿੱਦਿਅਕ ਸੰਸਥਾ ਬਣ ਗਈ। ਇਸ ਕਦਾਵਰ ਸੰਸਥਾ ਉੱਪਰ ਅੱਜ ਪੂਰੀ ਕੌਮ ਨੂੰ ਮਾਣ ਹੈ। ਵਕਤ ਗੁਜ਼ਰਦਾ ਗਿਆ ਪ੍ਰੋ. ਗੁਰਮੁਖ ਸਿੰਘ ਨੇ ਸਿੱਖਾਂ ਅੰਦਰ ਜਾਗ੍ਰਿਤੀ ਪੈਦਾ ਕਰਨ ਲਈ ਸਿੱਖ ਧਰਮ ਅਤੇ ਸਿੱਖ ਇਤਿਹਾਸ ਸਬੰਧੀ ਪੁਸਤਕਾਂ ਲਿਖਵਾ ਕੇ ਪ੍ਰਕਾਸ਼ਿਤ ਕਰਵਾਉਣੀਆਂ ਸ਼ੁਰੂ ਕੀਤੀਆਂ। ਪੰਜਾਬੀ ਭਾਸ਼ਾ ਵਿਚ ਸਮਾਚਾਰ ਪੱਤਰ ਤੇ ਪਤ੍ਰਿਕਾਵਾਂ ਜਾਰੀ ਕਰਵਾਈਆਂ। ਇਸ ਕੰਮ ਵਿਚ ਭਾਈ ਦਿੱਤ ਸਿੰਘ ਤੇ ਭਾਈ ਜਵਾਹਿਰ ਸਿੰਘ ਉਨ੍ਹਾਂ ਦੇ ਵੱਡੇ ਸਹਾਇਕ ਰਹੇ। ਅੰਗਰੇਜ਼ੀ ਸਰਕਾਰ ਨੇ ਵੀ ਆਪ ਦਾ ਸਾਥ ਦਿੱਤਾ ਤੇ ਇਸ ਤਰ੍ਹਾਂ ਨਾਲ ਸਿੱਖਾਂ ਨੂੰ ਆਪਣੀ ਇਕ ਖਾਸ ਤੇ ਅਲੱਗ ਪਹਿਚਾਣ ਮਿਲ ਗਈ।

ਪਰ ਪੰਥ ਤੋਂ ਖਾਰਜ ਕੀਤੇ ਪ੍ਰੋ. ਗੁਰਮੁਖ ਸਿੰਘ ਨੂੰ ਮੁੜ ਪੰਥ ਵਿਚ ਸ਼ਾਮਲ ਕਰਨ ਲਈ ਸਿੱਖ ਜਗਤ ਇਨ੍ਹਾਂ ਅਵੇਸਲਾ ਰਿਹਾ, ਕਿ ਸੰਨ ੧੮੮੭ ਤੋਂ ਬਾਅਦ ਸੰਨ ੧੯੯੪ ਈ: ਤਕ ਭਾਵ ੧੨੨ ਸਾਲ, ਇਸ ਵਿਸ਼ੇ ਨੂੰ ਕਿਸੇ ਨੇ ਵੀ ਨਾ ਘੋਖਿਆ, ਕਿ ਅਸੀਂ ਆਪਣੀ ਕੌਮ ਦੀ ਸਭ ਤੋਂ ਮਹਾਨ ਹਸਤੀ ਨੂੰ ਮੁੜ ਪੰਥ ਵਿਚ ਸ਼ਾਮਲ ਕਰ ਲਈਏ। ਪ੍ਰੋ. ਗੁਰਮੁਖ ਸਿੰਘ ਜੀ ਦਾ ਦੇਹਾਂਤ ੨੪ ਸਤੰਬਰ ੧੮੯੮ ਵਿਚ ਦਿਲ ਦਾ ਦੌਰਾ ਪੈਣ ਕਾਰਨ ਕੰਡੇ ਘਾਟ ਵਿਚ ਹੋ ਗਿਆ।

੧੯੯੫ ਈ: ਵਿਚ "ਵਰਲਡ ਸਿੱਖ ਕਾਨਫ਼ਰੰਸ" ਹੋਈ ਸੀ, ਤੇ ਉਦੋਂ ਹੀ ਪ੍ਰੋ. ਗੁਰਮੁਖ ਸਿੰਘ ਨੂੰ ੧੨੨ ਸਾਲਾਂ ਬਾਅਦ ਅਕਾਲ ਚਲਾਣਾ ਕਰਨ ਮਗਰੋਂ ਪੰਥ ਵਿਚ ਵਾਪਸ ਸ਼ਾਮਲ ਕੀਤਾ ਗਿਆ। ■

# ਅਜ਼ਾਦੀ ਘੁਲਾਟੀਏ ਗ਼ਦਰੀਆਂ ਦੀ ਇਤਿਹਾਸਿਕ ਨਿਸ਼ਾਨੀ: ਕਿਰਪਾਨ

*-ਸ.ਸਿਮਰਜੀਤ ਸਿੰਘ**

ਗ਼ਦਰ ਪਾਰਟੀ ਦੇ ਸੂਰਬੀਰ ਯੋਧੇ ਸ਼ਸਤਰਧਾਰੀ ਅਜ਼ਾਦੀ ਘੁਲਾਟੀਆਂ ਦਾ ਸਮੂਹ ਸੀ ਜੋ "ਹੱਥੀਂ ਬਾਝ ਕਰਾਰਿਆਂ ਵੈਰੀ ਹੋਏ ਨਾ ਮਿਤ" ਵਿਚਾਰਧਾਰਾ ਦੇ ਧਾਰਨੀ ਸਨ। ਪੰਜਾਬ ਵਿਚ ਘਟਦੀ ਜ਼ਮੀਨ, ਖੇਤੀ ਪੈਦਾਵਰ, ਵਧਦੇ ਟੈਕਸ ਅਤੇ ਸਰਕਾਰੀ ਧੱਕੇਸ਼ਾਹੀ ਕਾਰਨ ਕਿਸਾਨਾਂ ਨੇ ਪੂਰਬੀ ਏਸ਼ੀਆ ਦੇ ਦੇਸ਼ਾਂ ਵੱਲ ਰੋਜ਼ਗਾਰ ਦੀ ਭਾਲ ਵਿਚ ਜਾਣਾ ਸ਼ੁਰੂ ਕਰ ਦਿੱਤਾ। ਸੰਨ ੧੮੯੭ ਈ: ਵਿਚ ਮਲਕਾ ਵਿਕਟੋਰੀਆ ਨੇ ਸਿਲਵਰ ਜੁਬਲੀ ਦੇ ਸਮਾਗਮ ਕੀਤੇ। ਇਨ੍ਹਾਂ ਸਮਾਗਮਾਂ ਵਿਚ ਭਾਗ ਲੈਣ ਲਈ ਪੰਜਾਬ ਦੇ ਸਿੱਖ ਫੌਜੀਆਂ ਦਾ ਇਕ ਜਥਾ ਵੀ ਲੰਡਨ ਗਿਆ। ਸਮਾਗਮ ਖਤਮ ਹੋਣ 'ਤੇ ਇਹ ਜਥਾ ਕੈਨੇਡਾ ਦੇ ਪ੍ਰਸਿੱਧ ਪ੍ਰਾਂਤ ਬ੍ਰਿਟਿਸ਼ ਕੋਲੰਬੀਆ ਰਾਹੀਂ ਹੁੰਦਾ ਹੋਇਆ ਭਾਰਤ ਵਾਪਸ ਆਇਆ। ਕੈਨੇਡਾ ਦੇ ਦੌਰੇ ਦੌਰਾਨ ਉਨ੍ਹਾਂ ਨੂੰ ਉੱਥੋਂ ਦੀ ਉਪਜਾਊ ਧਰਤੀ ਅਤੇ ਪੰਜਾਬ ਨਾਲ ਮੇਲ ਖਾਂਦੇ ਪੌਣ-ਪਾਣੀ ਅਤੇ ਰੋਜ਼ਗਾਰ ਦੇ ਸਾਧਨਾਂ ਨੇ ਬੜਾ ਪ੍ਰਭਾਵਿਤ ਕੀਤਾ। ਵਾਪਸ ਆ ਕੇ ਇਨ੍ਹਾਂ ਨੇ ਇਹ ਸਾਰੀਆਂ ਗੱਲਾਂ ਆਪਣੇ ਦੋਸਤਾਂ-ਮਿੱਤਰਾਂ ਅਤੇ ਸਾਕ-ਸੰਬੰਧੀਆਂ ਨਾਲ ਕਰ ਕੇ ਉਨ੍ਹਾਂ ਨੂੰ ਚੰਗੇ ਭਵਿੱਖ ਪ੍ਰਤੀ ਉਤਸ਼ਾਹਿਤ ਕਰ ਕੇ ਉੱਥੇ ਜਾਣ ਲਈ ਪ੍ਰੇਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦੀ ਗੱਲਾਂ ਤੋਂ ਪ੍ਰਭਾਵਿਤ ਹੋ ਕੇ ਕੁਝ ਕੁ ਪੰਜਾਬੀਆਂ ਨੇ ਹਿੰਮਤ ਕਰ ਕੇ ਕਿਸਮਤ ਅਜ਼ਮਾਉਣ ਲਈ ਕੈਨੇਡਾ ਜਾਣ ਲਈ ਤਿਆਰੀ ਕਰ ਲਈ । ਇਹ ਹਾਂਗਕਾਂਗ ਹੁੰਦੇ ਹੋਏ ਸੰਨ ੧੯੦੪ ਈ: ਵਿਚ ਕੈਨੇਡਾ ਦੇ ਸ਼ਹਿਰ ਵੈਨਕੂਵਰ ਚਲੇ ਗਏ। ਇਨ੍ਹਾਂ ਲੋਕਾਂ ਵਿਚ ਜ਼ਿਆਦਾ ਗਿਣਤੀ ਮਾਲਵੇ ਅਤੇ ਦੁਆਬੇ ਦੇ ਅਨਪੜ੍ਹ ਕਿਸਾਨਾਂ ਦੀ ਹੀ ਸੀ। ਇਨ੍ਹਾਂ ਨੇ ਮਿਹਨਤ ਕਰ ਕੇ ਆਪਣੇ ਆਪ ਨੂੰ ਅਤੇ ਆਪਣੇ ਪਰਵਾਰਾਂ ਨੂੰ ਖੁਸ਼ਹਾਲ ਕਰ ਲਿਆ ਅਤੇ ਚੰਗੀ ਜ਼ਿੰਦਗੀ ਗੁਜ਼ਾਰਨ ਲੱਗੇ। ਇਨ੍ਹਾਂ ਦੀ ਦੇਖਾ-ਦੇਖੀ ਸੰਨ ੧੯੦੮ ਈ: ਤਕ ਪੰਜ ਹਜ਼ਾਰ ਦੇ ਕਰੀਬ ਪੰਜਾਬੀ ਕੈਨੇਡਾ ਪਹੁੰਚ ਗਏ। ਇਨ੍ਹਾਂ ਵਿੱਚੋਂ ਜ਼ਿਆਦਾਤਰ ਸਿੱਖ ਸਨ। ਥੋੜੇ ਜਿਹੇ ਸਮੇਂ ਵਿਚ ਹੀ ਇਨ੍ਹਾਂ ਦੀ ਗਿਣਤੀ ਵਧ ਕੇ ਅੱਠ ਹਜ਼ਾਰ ਦੇ ਕਰੀਬ ਪਹੁੰਚ ਗਈ।

ਕੈਨੇਡਾ ਵਿਚ ਪੰਜਾਬੀਆਂ ਦੀ ਵਧ ਰਹੀ ਗਿਣਤੀ ਅਤੇ ਉਨ੍ਹਾਂ ਦੇ ਮਿਹਨਤੀ ਸੁਭਾਅ ਤੋਂ ਉੱਥੋਂ ਦੇ ਸਥਾਨਕ ਮਜ਼ਦੂਰ ਈਰਖਾ ਕਰਨ ਲੱਗ ਪਏ। ਇਸ ਪ੍ਰਭਾਵ

** ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਅਧੀਨ ਕੈਨੇਡਾ ਸਰਕਾਰ ਨੇ ਪੰਜਾਬੀਆਂ ਦੇ ਕੈਨੇਡਾ ਵਿਚ ਆਉਣ ਦੇ ਕਾਨੂੰਨ ਨੂੰ ਸਖਤ ਬਣਾ ਕੇ ਪੰਜਾਬੀਆਂ ਦੇ ਪਰਵਾਸ 'ਤੇ ਇਕ ਤਰ੍ਹਾਂ ਦੀ ਰੋਕ ਹੀ ਲਗਾ ਦਿੱਤੀ। ਪੰਜਾਬੀਆਂ ਨਾਲ ਹੋ ਰਹੇ ਇਸ ਤਰ੍ਹਾਂ ਦੇ ਧੱਕੇ ਦਾ ਵਿਰੋਧ ਕਰਦਿਆਂ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸਰਹਾਲੀ ਦੇ ਵਸਨੀਕ ਬਾਬਾ ਗੁਰਦਿੱਤ ਸਿੰਘ ਨੇ ਕਾਮਾਗਾਟਾਮਾਰੂ ਰਾਹੀਂ ਪੰਜਾਬੀਆਂ ਨੂੰ ਕੈਨੇਡਾ ਲੈ ਕੇ ਜਾਣ ਦਾ ਉਪਰਾਲਾ ਕੀਤਾ। ਕੈਨੇਡਾ ਸਰਕਾਰ ਨੇ ਇੱਥੇ ਪੰਜਾਬੀਆਂ ਨਾਲ ਸ਼ਰ-ਏ-ਆਮ ਧੱਕੇ-ਸ਼ਾਹੀ ਕਰਦਿਆਂ ਉਨ੍ਹਾਂ ਨੂੰ ਵਾਪਸ ਭੇਜ ਦਿੱਤਾ ਅਤੇ ਕਲਕੱਤਾ ਪਹੁੰਚਣ 'ਤੇ ਅੰਗਰੇਜ਼ ਸਰਕਾਰ ਦੇ ਸਿਪਾਹੀਆਂ ਵੱਲੋਂ ਉਨ੍ਹਾਂ 'ਤੇ ਗੋਲੀਆਂ ਚਲਾ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਘਟਨਾ ਨੇ ਕੈਨੇਡਾ ਵਿਚ ਰਹਿੰਦੇ ਪੰਜਾਬੀਆਂ ਦੇ ਦਿਲਾਂ 'ਤੇ ਗਹਿਰੀ ਸੱਟ ਮਾਰੀ।

ਉੱਤਰੀ ਅਮਰੀਕਾ ਦੇ ਪੱਛਮੀ ਕੰਢੇ ਦੇ ਵਿਕਾਸ ਲਈ ਭਾਰੀ ਮਾਤਰਾ ਵਿਚ ਮਜ਼ਦੂਰਾਂ ਦੀ ਲੋੜ ਸੀ। ਪੰਜਾਬੀਆਂ ਦੇ ਮਿਹਨਤੀ ਸੁਭਾਅ ਕਾਰਨ ਇਨ੍ਹਾਂ ਨੂੰ ਭਰਤੀ ਕਰਕੇ ਅਮਰੀਕਾ ਭੇਜਣਾ ਸ਼ੁਰੂ ਕੀਤਾ ਗਿਆ। ਭਾਰਤੀ ਮਜ਼ਦੂਰਾਂ ਦੀ ਸ਼ਿਕਾਗੋ ਅਤੇ ਨਿਊਯਾਰਕ ਵਿਚ ਮਦਦ ਕਰਨ ਲਈ ਭਾਰਤੀ ਅਮਰੀਕੀਆਂ ਨੇ 'ਇੰਡੋ ਅਮਰੀਕਨ ਸੋਸਾਇਟੀ' ਨਾਂ ਦੀ ਸੰਸਥਾ ਕਾਇਮ ਕਰ ਲਈ। ਇਸ ਤੋਂ ਇਲਾਵਾ 'ਇੰਡੀਆ ਹਾਊਸ' ਨਾਂ ਦੀ ਸੰਸਥਾ ਵੀ ਸਥਾਪਿਤ ਕੀਤੀ ਗਈ। ਇਹ ਸੰਸਥਾ ਭਾਰਤ ਤੋਂ ਪੜ੍ਹਾਈ ਕਰਨ ਆਉਣ ਵਾਲੇ ਵਿਦਿਆਰਥੀਆਂ ਦੀ ਵਿੱਤੀ ਸਹਾਇਤਾ ਕਰਦੀ ਸੀ। ਇਨ੍ਹਾਂ ਦਿਨਾਂ ਵਿਚ ਹੀ ਭਾਰਤ ਤੋਂ ਉਹ ਲੋਕ ਵੀ ਜਾਣੇ ਸ਼ੁਰੂ ਹੋਏ ਜੋ ਭਾਰਤ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਅਜ਼ਾਦ ਕਰਵਾਉਣ ਲਈ ਆਪਣਾ ਸਭ ਕੁਝ ਵਾਰਨ ਲਈ ਤਿਆਰ ਸਨ। ਏਸ਼ੀਆ ਤੋਂ ਗਏ ਮਜ਼ਦੂਰਾਂ ਨਾਲ ਉੱਥੋਂ ਦੇ ਸਥਾਨਕ ਮਜ਼ਦੂਰ ਧੱਕੇਸ਼ਾਹੀ ਕਰਦੇ ਰਹਿੰਦੇ ਸਨ। ਆਪਣੇ ਹੱਕਾਂ ਦੀ ਰਾਖੀ ਲਈ ਭਾਰਤੀਆਂ ਨੇ ਭਾਈ ਭਾਗ ਸਿੰਘ ਦੀ ਪ੍ਰਧਾਨਗੀ ਹੇਠ 'ਹਿੰਦੁਸਤਾਨੀ ਐਸੋਸੀਏਸ਼ਨ' ਨਾਂ ਦੀ ਸੰਸਥਾ ਕਾਇਮ ਕੀਤੀ। ਇਸ ਸੰਸਥਾ ਵੱਲੋਂ ਪੰਜਾਬੀਆਂ ਨੂੰ ਜਾਗ੍ਰਿਤ ਕਰਨ ਅਤੇ ਵਾਪਰੀ ਹਰ ਘਟਨਾ ਦੀ ਤੁਰੰਤ ਸੂਚਨਾ ਦੇਣ ਹਿੱਤ ਪੰਜਾਬੀ ਭਾਸ਼ਾ ਵਿਚ 'ਪ੍ਰਦੇਸੀ ਖਾਲਸਾ' ਅਤੇ ਉਰਦੂ ਵਿਚ 'ਸਵਦੇਸ਼ ਸੇਵਕ' ਨਾਂ ਦੀਆਂ ਦੋ ਪਤ੍ਰਿਕਾਵਾਂ ਛਾਪਣੀਆਂ ਸ਼ੁਰੂ ਕੀਤੀਆਂ। ਇਨ੍ਹਾਂ ਰਾਹੀਂ ਭਾਰਤੀਆਂ ਨੂੰ ਆਪਣੇ ਹੱਕਾਂ ਬਾਰੇ ਸੁਚੇਤ ਕੀਤਾ ਜਾਂਦਾ ਸੀ। ਇਸ ਦੇ ਪ੍ਰਭਾਵ ਅਧੀਨ ਹੀ ੧੫ ਦਸੰਬਰ ੧੯੧੧ ਈ: ਨੂੰ 'ਯੂਨਾਈਟਿਡ ਇੰਡੀਅਨ ਲੀਗ' ਦੀ ਸਥਾਪਨਾ ਹੋਈ।

ਸੰਨ ੧੯੧੨ ਈ: ਵਿਚ ਪੋਰਟਲੈਂਡ ਅੰਦਰ ਬਾਬਾ ਸੋਹਨ ਸਿੰਘ ਭਕਨਾ ਦੀ ਪ੍ਰਧਾਨਗੀ ਹੇਠ 'ਹਿੰਦੁਸਤਾਨੀ ਐਸੋਸੀਏਸ਼ਨ ਆਫ ਪੈਸਿਫਿਕ ਕੋਸਟ' ਸਥਾਪਿਤ ਕੀਤੀ ਗਈ। ਇਸ ਐਸੋਸੀਏਸ਼ਨ ਵੱਲੋਂ ਮਈ ੧੯੧੩ ਈ: ਨੂੰ ਇਕ ਵੱਡਾ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ 'ਗ਼ਦਰ ਆਸ਼ਰਮ' ਜਿਸ ਨੂੰ 'ਯੁਗਾਂਤਰ

ਆਸ਼ਰਮ' ਵੀ ਕਿਹਾ ਜਾਂਦਾ ਹੈ ਸਥਾਪਿਤ ਕਰਨ ਦਾ ਫੈਸਲਾ ਕੀਤਾ ਗਿਆ ਅਤੇ 'ਗ਼ਦਰ ਪਾਰਟੀ' ਬਣਾਉਣ ਦਾ ਫੈਸਲਾ ਵੀ ਹੋਇਆ, ਜਿਸ ਦਾ ਮੁੱਖ ਦਫ਼ਤਰ ਸਨਫਰਾਂਸਿਸਕੋ ਵਿਚ ਅਤੇ ਕੈਨੇਡਾ, ਅਮਰੀਕਾ ਵਿਚ ਸ਼ਾਖ਼ਾਵਾਂ ਖੋਲ੍ਹਣ ਦਾ ਫੈਸਲਾ ਕੀਤਾ ਗਿਆ। ਗ਼ਦਰ ਪਾਰਟੀ ਦਾ ਮੁੱਖ ਉਦੇਸ਼ ਭਾਰਤ ਨੂੰ ਸ਼ਸਤਰਧਾਰੀ ਕ੍ਰਾਂਤੀ ਰਾਹੀਂ ਅਜ਼ਾਦ ਕਰਵਾਉਣਾ ਸੀ। ਗ਼ਦਰ ਪਾਰਟੀ ਨੇ ਗ਼ਦਰ ਨਾਂ ਦਾ ਸਪਤਾਹਿਕ ਪਰਚਾ ਨਵੰਬਰ ੧੯੧੩ ਈ: ਤੋਂ ਛਾਪਣਾ ਸ਼ੁਰੂ ਕੀਤਾ ਜੋ ਪਹਿਲਾ ਉਰਦੂ ਭਾਸ਼ਾ ਵਿਚ ਛਪਦਾ ਸੀ ਅਤੇ ਬਾਅਦ ਵਿਚ ਇਹ ਪੰਜਾਬੀ ਭਾਸ਼ਾ ਵਿਚ ਵੀ ਪ੍ਰਕਾਸ਼ਿਤ ਹੋਣ ਲੱਗਾ। ਭਾਰਤੀ ਸੈਨਿਕਾਂ ਵਿਚ ਉਤਸ਼ਾਹ ਭਰਨ ਦੇ ਮੰਤਵ ਨਾਲ ਸੰਸਥਾ ਵੱਲੋਂ 'ਹਿੰਦੁਸਤਾਨੀ ਸਿਪਾਹੀ' ਨਾਂ ਦਾ ਪਰਚਾ ਵੀ ਛਪਣਾ ਸ਼ੁਰੂ ਹੋਇਆ।

੧੯੧੪ ਈ: ਵਿਚ ਪਹਿਲਾ ਵਿਸ਼ਵ-ਯੁੱਧ ਸ਼ੁਰੂ ਹੋ ਗਿਆ। ਮੌਕੇ ਦਾ ਫਾਇਦਾ ਉਠਾਉਣ ਦੇ ਮੰਤਵ ਨਾਲ ਗ਼ਦਰੀਆਂ ਨੇ ਇਕ ਮੀਟਿੰਗ ਕਰ ਕੇ ਹਿੰਦੁਸਤਾਨ ਵਿਚ ਅੰਗਰੇਜ਼ਾਂ ਵਿਰੁੱਧ ਹਥਿਆਰਬੰਦ ਕਾਰਵਾਈ ਕਰਨ ਦਾ ਫੈਸਲਾ ਕੀਤਾ। ਇਸ ਕਾਰਜ ਨੂੰ ਨੇਪਰੇ ਚਾੜਨ ਲਈ ਬਹੁਤ ਸਾਰੇ ਗ਼ਦਰੀ ਵਿਦੇਸ਼ਾਂ ਤੋਂ ਭਾਰਤ ਆਉਣੇ ਸ਼ੁਰੂ ਹੋ ਗਏ। ੧੫ ਫਰਵਰੀ ੧੯੧੫ ਈ: ਤਕ ਵੱਖ-ਵੱਖ ਦੇਸ਼ਾਂ ਤੋਂ ੨੩੧੨ ਦੇ ਲੱਗਭਗ ਗ਼ਦਰੀ ਭਾਰਤ ਪਹੁੰਚ ਚੁੱਕੇ ਸਨ। ਜਲਦੀ ਹੀ ਇਨ੍ਹਾਂ ਦੀ ਗਿਣਤੀ ਵਧ ਕੇ ਅੱਠ ਹਜ਼ਾਰ ਦੇ ਕਰੀਬ ਪਹੁੰਚ ਗਈ। ਅੰਗਰੇਜ਼ਾਂ ਨੂੰ ਵੀ ਆਪਣੇ ਸੂਹੀਆਂ ਦੁਆਰਾ ਗ਼ਦਰੀਆਂ ਦੇ ਭਾਰਤ ਪਹੁੰਚਣ ਦੀਆਂ ਖ਼ਬਰਾਂ ਮਿਲਣੀਆਂ ਸ਼ੁਰੂ ਹੋ ਗਈਆਂ ਸਨ। ਅੰਗਰੇਜ਼ ਸਰਕਾਰ ਚੌਕਸ ਹੋ ਗਈ ਅਤੇ ਹਰਕਤ ਵਿਚ ਆ ਕੇ ਇਨ੍ਹਾਂ ਗ਼ਦਰੀਆਂ ਦੀ ਹਿੰਦੁਸਤਾਨ ਵਿਚ ਆਮਦ 'ਤੇ ਤਿੱਖੀ ਨਜ਼ਰ ਰੱਖਣ ਲੱਗੀ। ਬਹੁਤ ਸਾਰੇ ਗ਼ਦਰੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਬਹੁਤ ਸਾਰਿਆਂ ਨੂੰ ਉਨ੍ਹਾਂ ਦੇ ਪਿੰਡਾਂ ਵਿਚ ਹੀ ਨਜ਼ਰਬੰਦ ਕਰ ਦਿੱਤਾ ਗਿਆ। ਅੰਦਰੋਂ-ਅੰਦਰੀ ਗ਼ਦਰੀਆਂ ਨੇ ਆਪਣੇ ਮੰਤਵ ਦੀ ਸਫਲਤਾ ਲਈ ਕਾਰਵਾਈਆਂ ਸ਼ੁਰੂ ਰੱਖੀਆਂ। ੨੧ ਫਰਵਰੀ ਦਾ ਦਿਨ ਤੈਅ ਕਰ ਕੇ ਬਗ਼ਾਵਤ ਅਰੰਭ ਕਰਨ ਦਾ ਫੈਸਲਾ ਕੀਤਾ ਗਿਆ। ਇਹ ਗੱਲ ਇਕ ਮੁਖ਼ਬਰ ਕ੍ਰਿਪਾਲ ਸਿੰਘ ਨੇ ਅੰਗਰੇਜ਼ ਸਰਕਾਰ ਪਾਸ ਜਾ ਪਹੁੰਚਾਈ ਜਿਸ ਦਾ ਪਤਾ ਲੱਗਣ 'ਤੇ ਗ਼ਦਰੀਆਂ ਨੇ ਆਪਣੀ ਤਾਰੀਖ਼ ਬਦਲ ਕੇ ੧੯ ਫਰਵਰੀ ਕਰ ਲਈ। ਪਰ ਸਰਕਾਰ ਚੌਕਸ ਹੋ ਚੁੱਕੀ ਸੀ ਜਿਸ ਦੇ ਫਲਸਰੂਪ ਕਈ ਥਾਂਵਾਂ ਤੋਂ ਛਾਪੇ ਮਾਰ ਕੇ ਗ਼ਦਰੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਨ੍ਹਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਗਈਆਂ। ਇਸ ਤਰ੍ਹਾਂ ਉਸ ਸਮੇਂ ਮੁਖ਼ਬਰਾਂ ਦੀ ਘਟੀਆ ਹਰਕਤ ਕਾਰਨ ਅਜ਼ਾਦੀ ਹਿੰਦੁਸਤਾਨ ਦੇ ਬੂਹੇ 'ਤੇ ਦਸਤਕ ਦੇ ਕੇ ਮੁੜ ਗਈ।

ਗ਼ਦਰੀ ਮੁੜ ਤੋਂ ਆਪਣੀ ਸ਼ਕਤੀ ਇਕੱਠੀ ਕਰਨ ਵਿਚ ਜੁੱਟ ਗਏ। ਆਇਰਲੈਂਡ ਦੇ ਬਾਸ਼ਿੰਦੇ ਵੀ ਆਪਣੇ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਅਜ਼ਾਦ ਕਰਵਾਉਣ ਲਈ

ਜੱਦੋ-ਜਹਿਦ ਕਰ ਰਹੇ ਸਨ। ਆਇਰਲੈਂਡ ਦੀ ਅਜ਼ਾਦੀ ਦਾ ਮੁੱਖ ਦੇਸ਼-ਭਗਤ ਸ੍ਰੀ ਡੀ. ਵੈਲਰਾ ੧੯੧੭ ਈ: ਵਿਚ ਸਨਫਰਾਂਸਿਸਕੋ ਵਿਖੇ ਗਏ ਤਾਂ ਉੱਥੇ ਉਹ ਯੁਗਾਂਤਰ ਆਸ਼ਰਮ ਵਿਚ ਗ਼ਦਰੀਆਂ ਨੂੰ ਮਿਲਣ ਲਈ ਵੀ ਗਏ। ਇੱਥੇ ਦੇਸ਼-ਪ੍ਰੇਮੀਆਂ ਨੇ ਆਪਣੇ-ਆਪਣੇ ਵਿਚਾਰ ਇਕ-ਦੂਜੇ ਨਾਲ ਸਾਂਝੇ ਕੀਤੇ। ਗ਼ਦਰੀਆਂ ਨੇ ਸ੍ਰੀ ਡੀ. ਵੈਲਰਾ ਨੂੰ ਇਕ ਕਿਰਪਾਨ ਅਤੇ ਇਕ ਝੰਡਾ ਸਤਿਕਾਰ ਵਜੋਂ ਭੇਟ ਕੀਤੇ। ਝੰਡਾ ਤਿੰਨ ਰੰਗਾਂ, ਹਰਾ, ਲਾਲ ਅਤੇ ਪੀਲੇ ਰੰਗ ਦਾ ਸੀ ਅਤੇ ਉਸ ਉੱਪਰ ਦੋ ਕਿਰਪਾਨਾਂ ਛਾਪੀਆਂ ਹੋਈਆਂ ਸਨ। ਗ਼ਦਰੀਆਂ ਦਾ ਸ੍ਰੀ ਡੀ. ਵੈਲਰਾ ਨੂੰ ਕਿਰਪਾਨ ਭੇਟ ਕਰਨ ਦਾ ਮਕਸਦ ਉਨ੍ਹਾਂ ਨੂੰ ਇਹ ਸੰਦੇਸ਼ ਦੇਣਾ ਵੀ ਸੀ ਕਿ ਉਹ ਆਪਣੇ ਦੇਸ਼ ਦੀ ਅਜ਼ਾਦੀ ਲਈ ਸ਼ਸਤਰਬੱਧ ਬਗ਼ਾਵਤ ਦੀ ਅਗਵਾਈ ਕਰਨ। ਪੰਜਾਬੀ ਸਿੱਖ ਇਸ ਗੱਲ ਤੋਂ ਭਲੀ-ਭਾਂਤ ਜਾਣੂ ਸਨ ਕਿ ਸਿੱਖ ਨਾ ਕਿਸੇ ਨੂੰ ਗ਼ੁਲਾਮ ਬਣਾਉਂਦਾ ਹੈ ਤੇ ਨਾ ਹੀ ਬਣਦਾ ਹੈ। ਇਸ ਮੰਤਵ ਲਈ ਉਨ੍ਹਾਂ ਸਾਹਮਣੇ ਗੁਰਮਤਿ, ਸਿੱਖ ਗੁਰੂ ਸਾਹਿਬਨ ਅਤੇ ਸਿੱਖਾਂ ਦੀਆਂ ਬੇਮਿਸਾਲ ਸ਼ਹੀਦੀਆਂ ਅਤੇ ਦਸਮੇਸ਼ ਪਿਤਾ ਜੀ ਵੱਲੋਂ ਬਖਸ਼ੀ ਕਿਰਪਾਨਾਂ ਦੀਆਂ ਉਦਾਹਰਨਾਂ ਸਾਹਮਣੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਿੱਤੀ ਸਿੱਖਿਆ ਕਿ "ਜਦੋਂ ਕੋਈ ਹੀਲਾ ਵਸੀਲਾ ਨਾ ਰਹੇ ਤਾਂ ਕਿਰਪਾਨ ਦੀ ਮੁੱਠ ਨੂੰ ਹੱਥ ਪਾਉਣਾ ਜਾਇਜ਼ ਹੈ" ਪੀੜੀ-ਦਰ-ਪੀੜੀ ਉਨ੍ਹਾਂ ਦੇ ਮਨਾਂ ਵਿਚ ਸਫਰ ਕਰਦੀ ਆ ਰਹੀ ਸੀ।

ਗ਼ਦਰੀਆਂ ਨੇ ਸ੍ਰੀ ਡੀ. ਵੈਲਰਾ ਨਾਲ ਹਿੰਦੁਸਤਾਨ ਦੀ ਅਜ਼ਾਦੀ ਲਈ ਹਥਿਆਰਬੰਦ ਬਗ਼ਾਵਤ ਕਰਨ ਸਬੰਧੀ ਆਪਣੇ ਵਿਚਾਰ ਵੀ ਸਾਂਝੇ ਕੀਤੇ। ਦੋਵੇਂ ਦੇਸ਼ਾਂ ਵਿਚ ਆਪਣੀ-ਆਪਣੀ ਆਜ਼ਾਦੀ ਲਈ ਕੀਤੇ ਜਾਂਦੇ ਕੰਮਾਂ ਦੀ ਪ੍ਰਸੰਸਾ ਵੀ ਕੀਤੀ ਅਤੇ ਇਕ-ਦੂਜੇ ਤੋਂ ਅਗਵਾਈ ਵੀ ਲਈ।

ਅਨੇਕਾਂ ਸ਼ਹੀਦੀਆਂ, ਕੁਰਬਾਨੀਆਂ ਅਤੇ ਜੱਦੋ-ਜਹਿਦ ਤੋਂ ਬਾਅਦ ੧੫ ਅਗਸਤ, ੧੯੪੭ ਈ. ਨੂੰ ਹਿੰਦੁਸਤਾਨ ਅਜ਼ਾਦ ਹੋ ਗਿਆ। ਦੂਸਰੇ ਪਾਸੇ ਆਇਰਲੈਂਡ ਵੀ ਆਪਣੀ ਹਥਿਆਰਬੰਦ ਲੜਾਈ ਕਰਦਾ ਹੋਇਆ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਨਿਜ਼ਾਤ ਪਾ ਚੁੱਕਾ ਸੀ। ਅਜ਼ਾਦੀ ਤੋਂ ਬਾਅਦ ਭਾਰਤ ਦੇ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਜਦੋਂ ਆਇਰਲੈਂਡ ਦੇ ਪ੍ਰਧਾਨ ਮੰਤਰੀ ਸ੍ਰੀ ਡੀ. ਵੈਲਰਾ ਨੂੰ ਮਿਲਣ ਲਈ ਗਏ। ਇਸ ਮੁਲਾਕਾਤ ਦੌਰਾਨ ਪ੍ਰਧਾਨ ਮੰਤਰੀ ਸ੍ਰੀ ਡੀ. ਵੈਲਰਾ ਨੇ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਨੂੰ ਉਹੀ ਕਿਰਪਾਨ ਜੋ ਗ਼ਦਰੀਆਂ ਨੇ ਉਨ੍ਹਾਂ ਨੂੰ ਭੇਟ ਕੀਤੀ ਸੀ ਬਾਰੇ ਸਾਰੀ ਵਾਰਤਾ ਦੱਸਦਿਆਂ ਰਾਸ਼ਟਰਪਤੀ ਜੀ ਨੂੰ ਭੇਟ ਕਰ ਦਿੱਤੀ। ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਇਹ ਕਿਰਪਾਨ ਭਾਰਤ ਲੈ ਆਏ। ਇਸ ਕਿਰਪਾਨ ਦੀ ਇਕ ਤਸਵੀਰ ਦੇਸ਼ ਭਗਤ ਹਾਲ ਜਲੰਧਰ ਵਿਖੇ ਮੌਜੂਦ ਹੈ ਪਰ ਇਹ ਅਸਲ ਕਿਰਪਾਨ ਕਿੱਥੇ ਹੈ? ਇਸ ਬਾਰੇ ਕੁਝ ਵੀ ਪਤਾ ਨਹੀਂ ਲੱਗ ਸਕਿਆ। ■

*ਜੁਲਾਈ ੨੦੧੩ ਦਾ ਬਾਕੀ*

# ਗ਼ਦਰੀ ਦੇਸ਼ ਭਗਤ ਬਾਬਾ ਸੁੱਚਾ ਸਿੰਘ ਜੀ ਚੋਹਲਾ ਸਾਹਿਬ

*-ਸ. ਹਰਜੰਸ਼ ਸਿੰਘ**

ਇਹ ਸਭ ਸਹੂਲਤਾਂ ਉੱਥੋਂ ਦੇ ਉਸ ਵਕਤ ਦੇ ਜੇਲ੍ਹ ਦਰੋਗੇ ਦੀ ਸ਼ਰਾਫਤ ਅਤੇ ਹਮਦਰਦੀ ਦੀ ਵਜ੍ਹਾ ਨਾਲ ਮਿਲ ਰਹੀਆਂ ਸਨ ਜਿਸ ਦੇ ਉੱਪਰ ਜੇਲ੍ਹਾਂ ਦੇ ਆਈ. ਜੀ. ਬਾਵਾ ਜੀਵਨ ਸਿੰਘ ਦਾ ਵੀ ਮਿਹਰ ਭਰਿਆ ਹੱਥ ਸੀ। ਪਰ ਉੱਥੋਂ ਦਾ ਜੇਲ੍ਹ ਸੁਪਰਡੈਂਟ ਮਿਸਟਰ ਹਸਬੈਂਡ ਨਾਮੀ ਇਕ ਗੋਰਾ ਸੀ ਜੋ ਗ਼ਦਰੀਆਂ ਨਾਲ ਬਹੁਤ ਚਿੜਦਾ ਸੀ ਅਤੇ ਆਕੜ ਵਿਚ ਰਹਿੰਦਾ ਸੀ। ਗ਼ਦਰੀ ਵੀ ਉਸ ਦੀ ਇੱਜ਼ਤ ਨਹੀਂ ਕਰਦੇ ਸਨ।

ਦੋ ਕੁ ਮਹੀਨੇ ਬਾਅਦ ਉਸ ਭਲੇਮਾਣਸ ਅਤੇ ਸ਼ਰੀਫ ਦਰੋਗੇ ਦੀ ਬਦਲੀ ਹੋ ਗਈ ਅਤੇ ਪੰਜਾਬ ਤੋਂ ਇਕ ਵਧਾਵਾ ਰਾਮ ਨਾਮੀ ਦਰੋਗਾ ਉੱਥੇ ਆ ਗਿਆ। ਇਸ ਦਾ ਰਿਸ਼ਤੇਦਾਰ, ਬੇਲੀਰਾਮ ਚੱਬੇ ਵਾਲੇ ਸਿਆਸੀ ਡਾਕੇ ਵਿਚ ਮਾਰਿਆ ਗਿਆ ਸੀ। ਵਧਾਵਾ ਰਾਮ ਨੂੰ ਭੁਲੇਖਾ ਸੀ ਕਿ ਸ਼ਾਇਦ ਇਸ ਗਰੁੱਪ ਨੇ ਹੀ ਉਸ ਦੇ ਰਿਸ਼ਤੇਦਾਰ ਨੂੰ ਮਾਰਿਆ ਸੀ। ਜਦੋਂ ਕਿ ਇਹ ਗੱਲ ਗਲਤ ਸੀ ਅਤੇ ਮਾਰਨ ਵਾਲੇ ਦੇਸ਼ ਭਗਤ ਸ. ਸੱਜਣ ਸਿੰਘ ਅਮਰੀਕਨ ਉਰਫ ਸ. ਅਰਜਨ ਸਿੰਘ ਨੂੰ ਪਹਿਲੇ ਲਾਹੌਰ ਸਾਜ਼ਿਸ਼ ਮੁਕੱਦਮੇ ਵਿਚ ਅਨਾਰਕਲੀ ਕਤਲ ਵਾਲੇ ਮੁਕੱਦਮੇ ਵਿਚ ਫਾਂਸੀ ਹੋ ਚੁੱਕੀ ਸੀ। ਇਨ੍ਹਾਂ ਦੋਹਾਂ ਨੇ ਮਿਲ ਕੇ ਸਿਆਸੀ ਕੈਦੀਆਂ ਦੀਆਂ ਸਖਤ ਮੁਸ਼ੱਕਤਾਂ ਲਾ ਦਿੱਤੀਆਂ ਅਤੇ ਚੱਕੀਆਂ ਪੀਸਣੀਆਂ ਸ਼ੁਰੂ ਕਰਵਾ ਦਿੱਤੀਆ। ਇਨ੍ਹਾਂ ਨੂੰ ਤਸੀਹੇ ਦੇਣੇ ਸ਼ੁਰੂ ਕੀਤੇ ਅਤੇ ਇੱਥੋਂ ਤਕ ਕਿ ਪਾਠ ਕਰਨ ਤੋਂ ਰੋਕਣ ਲਈ ਇਨ੍ਹਾਂ ਦੇ ਗੁਟਕੇ ਵੀ ਖੋਹ ਲਏ ਕਿਉਂਕਿ ਉਹ ਦਿਨ ਦਾ ਕਾਫੀ ਹਿੱਸਾ ਪਾਠ ਕਰਦੇ ਰਹਿੰਦੇ ਸਨ। ਇਸ ਤੋਂ ਨਰਾਜ਼ ਹੋ ਭਾਈ ਰਣਧੀਰ ਸਿੰਘ ਹੋਰਾਂ ਨੇ ਭੁੱਖ ਹੜਤਾਲ ਕਰ ਦਿੱਤੀ ਨਾਲ ਇਹ ਵੀ ਕਿਹਾ ਕਿ ਉਨ੍ਹਾਂ ਨੂੰ ਆਪਣਾ ਖਾਣਾ ਆਪ ਬਣਾਉਣ ਲਈ ਬਰਤਨ ਅਤੇ ਸੁੱਕਾ ਰਾਸ਼ਨ ਦਿੱਤਾ ਜਾਵੇ ਕਿਉਂਕਿ ਉਹ ਅੰਮ੍ਰਿਤਧਾਰੀ ਸਿੰਘ ਹੋਣ ਕਾਰਨ ਸਿਗਰਟ ਬੀੜੀ ਪੀਣ ਵਾਲਿਆਂ ਦੇ ਹੱਥਾਂ ਦਾ ਬਣਿਆ ਖਾਣਾ ਨਹੀਂ ਖਾ ਸਕਦੇ। ਬਾਕੀ ਦੇ ਸਿਆਸੀ ਕੈਦੀਆਂ ਨੇ ਵੀ ਹੜਤਾਲ ਕਰ ਦਿੱਤੀ ਅਤੇ ਮੁਸ਼ੱਕਤ ਕਰਨੀ ਬੰਦ ਕਰ ਦਿੱਤੀ ਅਤੇ ਜੁਬਾਨੀ ਹੀ ਜ਼ੋਰ-ਜ਼ੋਰ ਦੀ ਬਾਣੀ ਪੜ੍ਹ ਕੇ ਸਾਰਾ ਦਿਨ ਜੈਕਾਰੇ ਛੱਡਦੇ ਰਹਿਣਾ। ਹਾਕਮਾਂ ਨੇ ਭਾਈ ਰਣਧੀਰ ਸਿੰਘ ਹੋਰਾਂ ਨੂੰ ਇਕ ਅਲੱਗ ਕਮਰੇ ਵਿਚ ਲੈ ਜਾ ਕੇ ਹਸਪਤਾਲ ਵਿਚ ਬੰਦ ਕਰ ਦਿੱਤਾ ਅਤੇ ਬਾਕੀ ਸਿਆਸੀ ਕੈਦੀਆਂ ਨੂੰ ਹੱਥਕੜੀਆਂ ਅਤੇ ਡੰਡੇ ਬੇੜੀਆਂ ਸਮੇਤ ਸਾਰਾ-ਸਾਰਾ ਦਿਨ ਕੜਕਦੀ ਧੁੱਪ ਵਿਚ ਖੜੇ ਰੱਖਣਾ ਅਤੇ ਹੋਰ ਅਨੇਕਾਂ ਪ੍ਰਕਾਰ ਦੇ ਤਸੀਹੇ ਦੇਣੇ। ਆਖਰ ਵਿਚ ਡਾਕਟਰ ਦੀ ਸਿਫਾਰਸ਼ ਉੱਪਰ ਅਤੇ ਬਿਹਾਰ ਉੜੀਸਾ ਦੇ ਗਵਰਨਰ ਦੇ ਹੁਕਮ

**ਚੋਹਲਾ ਸਾਹਿਬ ਜ਼ਿਲ੍ਹਾ ਤਰਨ ਤਾਰਨ ਸਾਹਿਬ, ਮੋ: ੯੫੦੧੫-੫੯੩੪੨*

ਉੱਪਰ ਸਿਆਸੀ ਕੈਦੀਆਂ ਦੀਆਂ ਮੰਗਾਂ ਮੰਨਦੇ ਹੋਏ ਗ਼ਦਰੀਆਂ ਦੇ ਗੁਟਕੇ ਵਾਪਸ ਉਨ੍ਹਾਂ ਨੂੰ ਦਿੱਤੇ ਗਏ, ਬਾਣੀ ਪੜ੍ਹਨ ਦੀ ਇਜਾਜ਼ਤ ਦਿੱਤੀ ਗਈ, ਮੁਸ਼ੱਕਤ ਹਲਕੀ ਦੇਣੀ ਮਨਜ਼ੂਰ ਕੀਤੀ। ਭਾਈ ਸਾਹਿਬ ਨੂੰ ਵਾਪਸ ਆਪਣੇ ਸਾਥੀਆਂ ਦੇ ਨਾਲ ਵਾਲੀ ਕੋਠੜੀ ਵਿਚ ਲਿਆਂਦਾ ਗਿਆ ਅਤੇ ਆਪਣਾ ਖਾਣਾ ਆਪ ਬਣਾਉਣ ਲਈ ਸੁੱਕਾ ਰਾਸ਼ਨ ਅਤੇ ਸਮਾਨ ਦਿੱਤਾ ਗਿਆ। ਇਸ ਤਰ੍ਹਾਂ ਸਾਰੀਆਂ ਮੰਗਾਂ ਮਨਜ਼ੂਰ ਹੋ ਗਈਆਂ।

ਜਨਵਰੀ ੧੯੧੮ ਈ: ਨੂੰ ੩ ਨੰਬਰ ਲਾਹੌਰ ਸਾਜ਼ਿਸ਼ ਕੇਸ ਵਿਚ ਸਜ਼ਾ ਹੋਏ ੧੨ ਹੋਰ ਪੰਜਾਬੀ ਕੈਦੀ ਹਜ਼ਾਰੀ ਬਾਗ ਜੇਲ੍ਹ ਵਿਚ ਭੇਜ ਦਿੱਤੇ ਗਏ। ਇਸ ਤਰ੍ਹਾਂ ਇਸ ਜੇਲ੍ਹ ਵਿਚ ਪੰਜਾਬੀ ਗ਼ਦਰੀ ਫੌਜੀਆਂ ਦੀ ਗਿਣਤੀ ੪੫ ਹੋ ਗਈ। ਦਰੋਗਾ ਵਧਾਵਾ ਰਾਮ ਅਤੇ ਸੁਪਰਡੈਂਟ ਹਸਬੈਂਡ ਆਪਣੀਆਂ ਆਦਤਾਂ ਤੋਂ ਬਾਜ਼ ਨਾ ਆਏ ਅਤੇ ਕੁਝ ਸਮੇਂ ਬਾਅਦ ਫਿਰ ਗ਼ਦਰੀਆਂ ਨੂੰ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ। ਭਾਈ ਸਾਹਿਬ ਭਾਈ ਰਣਧੀਰ ਸਿੰਘ ਹੋਰਾਂ ਨੂੰ ਅਤੇ ਭਾਈ ਹੀਰਾ ਸਿੰਘ ਨੂੰ ਬਾਕੀ ਸਾਥੀਆਂ ਨਾਲੋਂ ਅੱਡ ਕਰ ਕੇ ਬੰਗਾਲੀਆਂ ਵਾਲੇ ਅਹਾਤੇ ਵਿਚਲੀਆਂ ਕੋਠੜੀਆਂ ਵਿਚ ਬੰਦ ਕਰ ਦਿੱਤਾ। ਉਨ੍ਹਾਂ ਦਿਨਾਂ ਵਿਚ ਹੀ ਨਵੇਂ ਆਏ ੧੨ ਗ਼ਦਰੀਆਂ ਵਿੱਚੋਂ ਭਾਈ ਦਲ ਸਿੰਘ ਉਰਫ ਪਾਲਾ ਸਿੰਘ ਢੁਡੀਕੇ ਨੂੰ ਨਿਹੱਕੇ ਹੀ ਬੈਂਤਾਂ ਲਗਵਾ ਦਿੱਤੀਆਂ। ਇਸ ਦੀ ਸ਼ਿਕਾਇਤ ਜੇਲ੍ਹਾਂ ਦੇ ਆਈ. ਜੀ. ਬਾਵਾ ਜੀਵਨ ਸਿੰਘ ਪਾਸ ਕੀਤੀ ਗਈ ਜੋ ਰਾਂਚੀ ਰਹਿੰਦਾ ਸੀ। ਰਾਂਚੀ ਹਜ਼ਾਰੀ ਬਾਗ ਤੋਂ ਤਕਰੀਬਨ ੧੦੦ ਕਿਲੋਮੀਟਰ ਦੇ ਫਾਸਲੇ ਉੱਪਰ ਹੈ। ਆਈ. ਜੀ. ਨੇ ਆ ਕੇ ਦਰੋਗੇ ਅਤੇ ਸੁਪਰਡੈਂਟ ਦੀ ਹਾਜ਼ਰੀ ਵਿਚ ਭਾਈ ਸਾਹਿਬ ਅਤੇ ਉਨ੍ਹਾਂ ਦੇ ਸਾਥੀਆਂ ਦੀ ਸ਼ਿਕਾਇਤਾਂ ਸੁਣੀਆਂ ਅਤੇ ਉਨ੍ਹਾਂ ਦੋਵਾਂ ਅਫ਼ਸਰਾਂ ਨੂੰ ਫਿਟਕਾਰ ਪਾਈ। ਸਿਆਸੀ ਕੈਦੀਆਂ ਨੂੰ ਵੀ ਭਰੋਸਾ ਦਿਵਾਇਆ ਕਿ ਉਹ ਤਾਂ ਦਰੋਗੇ ਵਧਾਵਾ ਰਾਮ ਨੂੰ ਪੰਜਾਬ ਤੋਂ ਲਿਆਏ ਇਸੇ ਕਰਕੇ ਸਨ ਕਿ ਪੰਜਾਬੀ ਹੋਣ ਦੇ ਨਾਤੇ ਉਨ੍ਹਾਂ ਦੀ ਠੀਕ ਦੇਖਭਾਲ ਕਰ ਸਕੇ। ਇਸ ਲਈ ਅੱਗੇ ਤੋਂ ਵਧਾਵਾ ਰਾਮ ਕੋਈ ਗੁਸਤਾਖੀ ਨਹੀਂ ਕਰੇਗਾ ਅਤੇ ਉਸ ਦਿਨ ਤੋਂ ਬਾਅਦ ਕੈਦੀਆਂ ਉੱਪਰ ਕੋਈ ਜ਼ੁਲਮ ਨਹੀਂ ਹੋਵੇਗਾ। ਆਈ. ਜੀ. ਸਾਹਿਬ ਇਹ ਵੀ ਲਿਖਤੀ ਹੁਕਮ ਕਰ ਗਏ ਸਨ ਕਿ ਜਿਨ੍ਹਾਂ ਪੰਜਾਬੀ ਸਿਆਸੀ ਕੈਦੀਆਂ ਦਾ ਵਰਤਾਉ ਠੀਕ ਹੈ ਉਨ੍ਹਾਂ ਦੀਆਂ ਬੇੜੀਆਂ ਲੁਹਾ ਕੇ ਉਨ੍ਹਾਂ ਨੂੰ ਸਪੈਸ਼ਲ ਸੈਲਾਂ ਵਾਲੇ ਬਲਾਕ ਵਿਚ ਭੇਜਿਆ ਜਾਵੇ ਜਿੱਥੇ ਦਿਨ ਵੇਲੇ ਉਹ ਖੁੱਲ੍ਹੇ ਫਿਰ ਤੁਰ ਸਕਣ। ਇਸ ਤਰਾਂ ੧੯ ਪੰਜਾਬੀ ਕੈਦੀਆਂ ਨੂੰ ਸਪੈਸ਼ਲ ਸੈਲਾਂ ਵਾਲੇ ਬਲਾਕ ਵਿਚ ਭੇਜਿਆ ਗਿਆ ਜਿਨ੍ਹਾਂ ਵਿਚ ਭਾਈ ਰਣਧੀਰ ਸਿੰਘ, ਬਾਬਾ ਸੁੱਚਾ ਸਿੰਘ ਚੋਹਲਾ ਸਾਹਿਬ ਅਤੇ ਭਾਈ ਨੱਥਾ ਸਿੰਘ, ਪਿੰਡ ਧੁੰਨ, ਜ਼ਿਲ੍ਹਾ ਲਾਹੌਰ ਵੀ ਸ਼ਾਮਲ ਸਨ ਅਤੇ ਇਨ੍ਹਾਂ ਦੀਆਂ ਬੇੜੀਆਂ ਵੀ ਲੁਹਾ ਦਿੱਤੀਆਂ ਗਈਆਂ।

ਆਈ. ਜੀ. ਦੇ ਦੌਰੇ ਤੋਂ ਬਾਅਦ ਦਰੋਗਾ ਵਧਾਵਾ ਰਾਮ ਹੋਰ ਵੀ ਖਾਰ ਖਾਣ ਲੱਗ ਪਿਆ। ਭਾਈ ਰਣਧੀਰ ਸਿੰਘ ਹੋਰਾਂ ਨੂੰ ਸਪੈਸ਼ਲ ਸੈਲ ਵਿਚ ਬਦਲੀ ਹੀ ਨਹੀਂ ਕੀਤਾ ਅਤੇ ਕੈਦੀਆਂ ਦੇ ਖਾਣੇ ਵਿਚ ਮਿੱਟੀ ਤੇ ਰੇਤ ਮਿਲਾ ਕੇ ਦੇਣ ਲੱਗ ਪਿਆ। ਹਜ਼ਾਰੀ ਬਾਗ

ਦਾ ਪਾਣੀ ਪਹਿਲਾਂ ਹੀ ਖਰਾਬ ਸੀ। ਹੁਣ ਕੈਦੀਆਂ ਦੇ ਨੱਕ ਵਿਚ ਦਮ ਆ ਗਿਆ। ਦਰੋਗੇ ਅਤੇ ਸੁਪਰਡੈਂਟ ਨੂੰ ਜ਼ੁਬਾਨੀ ਨੋਟਿਸ ਦਿੱਤੇ ਗਏ ਕਿ ਉਹ ਆਪਣੀਆਂ ਕਰਤੂਤਾਂ ਤੋਂ ਬਾਜ਼ ਆ ਜਾਣ ਨਹੀਂ ਤਾਂ ਪਛਤਾਉਣਗੇ। ਆਈ. ਜੀ. ਜੇਲ੍ਹ ਪਾਸ ਵੀ ਦਰੋਗੇ ਨੂੰ ਬਦਲਣ ਵਾਸਤੇ ਪੱਤਰ ਲਿਖਿਆ ਗਿਆ। ਪਰ ਉਨ੍ਹਾਂ ਹੈਂਕੜਬਾਜ਼ਾਂ ਨੇ ਆਪਣਾ ਵਰਤਾਉ ਨਾ ਬਦਲਿਆ ਅਤੇ ਆਖਰ ਵਿਚ ਥੱਕ ਕੇ ਸਪੈਸ਼ਲ ਬਲਾਕਾਂ ਵਾਲੇ ੧੮-੧੯ ਸਾਥੀਆਂ ਨੇ ਜੇਲ੍ਹ ਤੋੜ ਕੇ ਨਿਕਲ ਜਾਣ ਦੀਆਂ ਤਿਆਰੀਆਂ ਕਰ ਲਈਆਂ।

ਫਰਵਰੀ ੧੯੧੮ ਈ: ਨੂੰ ਭਾਈ ਰਣਧੀਰ ਸਿੰਘ ਹੋਰਾਂ ਨੇ ਹਸਪਤਾਲ ਵਿੱਚੋਂ ਪੰਜਾਬੀ ਕੈਦੀਆਂ ਨੂੰ ਸੰਦੇਸ਼ ਭੇਜਿਆ ਕਿ ਉਹ ਜੇਲ੍ਹ ਤੋੜਨ ਵਾਲੀ ਤਜਵੀਜ਼ ਉੱਪਰ ਅਜੇ ਅਮਲ ਨਾ ਕਰਨ ਕਿਉਂਕਿ ਜਰਮਨਾਂ ਅਤੇ ਅੰਗਰੇਜ਼ਾਂ ਵਿਚ ਲੱਗੀ ਹੋਈ ਲੜਾਈ ਖਤਮ ਹੋਣ ਵਾਲੀ ਹੈ ਅਤੇ ਇਸ ਤੋਂ ਬਾਅਦ ਬਹੁਤ ਸਾਰੇ ਸੱਜਣ ਰਿਹਾ ਹੋ ਜਾਣਗੇ। ਇਸ ਗੱਲ ਦੀ ਸੰਭਾਵਨਾ ਬੰਗਾਲੀ ਸਿਆਸੀ ਕੈਦੀਆਂ ਨੇ ਜ਼ਾਹਰ ਕੀਤੀ ਜੋ ਹਜ਼ਾਰੀ ਬਾਗ ਜੇਲ੍ਹ ਵਿਚ ਬੰਦ ਸਨ। ਪਰੰਤੂ ਯੂ.ਪੀ. ਦੇ ਇਕ ਰਾਜਸੀ ਕੈਦੀ ਰਾਜਪੂਤ ਕੇਸਰੀ ਸਿੰਘ ਨੇ ਭਾਈ ਹੀਰਾ ਸਿੰਘ ਨੂੰ ਬੋਲੀ ਮਾਰ ਦਿੱਤੀ ਕਿ ਕਹਿਣਾ ਸੁਖਾਲਾ ਹੈ, ਕਰ ਕੇ ਦਿਖਾਉਣਾ ਔਖਾ ਹੈ। ਉਸ ਦੇ ਕਹੇ ਸ਼ਬਦ ਨੇ ਪੰਜਾਬੀਆਂ ਦੀ ਅਣਖ ਨੂੰ ਵੰਗਾਰ ਦਿੱਤਾ ਅਤੇ ਉਨ੍ਹਾਂ ਨੇ ਉਸੇ ਰਾਤ ਨੂੰ ਹੀ ਜੇਲ੍ਹ ਨੂੰ ਸੰਨ੍ਹ ਲਗਾ ਕੇ ਫਰਾਰ ਹੋਣ ਦਾ ਮਨ ਬਣਾ ਲਿਆ। ਸਾਜ਼-ਸਮਾਨ ਤਾਂ ਪਹਿਲਾ ਹੀ ਇਕੱਠਾ ਕਰ ਕੇ ਰੱਖਿਆ ਹੋਇਆ ਸੀ। ਬਾਬਾ ਸੁੱਚਾ ਸਿੰਘ ਚੋਹਲਾ ਸਾਹਿਬ ਅਤੇ ਭਾਈ ਨੱਥਾ ਸਿੰਘ ਪਿੰਡ ਧੁੰਨ ਨੇ ਇਸ ਕੰਮ ਨੂੰ ਸ਼ੁਰੂ ਅਤੇ ਪੂਰਾ ਕਰਨ ਦੀ ਜ਼ਿੰਮੇਵਾਰੀ ਆਪਣੇ ਮੋਢਿਆਂ 'ਤੇ ਲੈ ਲਈ। ਭਾਈ ਰਣਧੀਰ ਸਿੰਘ ਵੀ ਹਸਪਤਾਲ ਵਿੱਚੋਂ ਆਪਣੇ ਬਲਾਕ (ਪੰਜਾਬੀ ਸੈਲ ਬਲਾਕ ਨੰ: ੩) ਵਿਚ ਆ ਚੁੱਕੇ ਸਨ, ਪਰ ਉਨ੍ਹਾਂ ਨੂੰ ਇਸ ਕਹਾਣੀ ਦਾ ਪਤਾ ਨਹੀਂ ਸੀ ਕਿ ਉਨ੍ਹਾਂ ਦੇ ਸਾਥੀਆਂ ਨੇ ਉਸ ਰਾਤ ਨੂੰ ਫਰਾਰ ਹੋਣ ਦੀ ਤਜਵੀਜ਼ ਬਣਾਈ ਹੋਈ ਸੀ। ਬਾਬਾ ਸੁੱਚਾ ਸਿੰਘ ਜੀ ਅਤੇ ਬਾਬਾ ਨੱਥਾ ਸਿੰਘ ਜੀ ਕਿਸੇ ਤਰ੍ਹਾਂ ਆਪਣੀਆਂ ਕੋਠੜੀਆਂ ਵਿੱਚੋਂ ਬਾਹਰ ਨਿਕਲੇ, ਸੰਤਰੀ ਤੇ ਜਮਾਂਦਾਰ ਨੂੰ ਪਕੜ ਕੇ ਉਨ੍ਹਾਂ ਨੂੰ ਥੰਮਾਂ ਨਾਲ ਬੰਨ੍ਹ ਕੇ ਉਨ੍ਹਾਂ ਦੀਆਂ ਵਰਦੀਆਂ ਉਤਾਰ ਕੇ ਆਪ ਪਾਈਆਂ ਅਤੇ ੧੬ ਹੋਰ ਸਾਥੀ ਪੰਜਾਬੀ ਕੈਦੀਆਂ ਨੂੰ ਕਾਲ ਕੋਠੜੀਆਂ ਵਿੱਚੋਂ ਅਜ਼ਾਦ ਕੀਤਾ। ਉਸ ਰਾਤ ਦੇ ਅੱਖੀਂ ਵੇਖਿਆ ਵਾਕਿਆ ਦਾ ਵਰਣਨ ਭਾਈ ਸਾਹਿਬ ਭਾਈ ਰਣਧੀਰ ਸਿੰਘ ਹੋਰਾਂ ਨੇ ਆਪਣੀ ਕਿਤਾਬ 'ਜੇਲ ਚਿੱਠੀਆਂ' ਦੇ ਸਫਾ ਨੰ: ੧੭੭ ਤੋਂ ਲੈ ਕੇ ੧੮੮ ਤਕ ਇਸ ਤਰ੍ਹਾਂ ਕੀਤਾ:

ਮਾਰਚ ੧੯੧੮ ਈ: ਇੱਕ ਰਾਤ ੧੨ ਵਜੇ ਬਾਬਾ ਸੁੱਚਾ ਸਿੰਘ ਚੋਹਲਾ ਸਾਹਿਬ ਅਤੇ ਬਾਬਾ ਨੱਥਾ ਸਿੰਘ ਧੁੰਨ ਦੋਵੇਂ ਆਪਣੀਆਂ ਕੋਠੜੀਆਂ ਪਾੜ ਕੇ ਨਿਕਲੇ। ਬਾਬਾ ਨੱਥਾ ਸਿੰਘ ਧੁੰਨ ਤਾਂ ਸਰੀਰਕ ਪੱਖੋਂ ਪਤਲਾ ਹੋਣ ਕਰ ਕੇ ਸੁਖਾਲੇ ਹੀ ਬਾਹਰ ਆ ਗਿਆ, ਪਰੰਤੂ ਬਾਬਾ ਸੁੱਚਾ ਸਿੰਘ ਜੀ ਸਰੀਰ ਦੇ ਭਾਰੇ ਹੋਣ ਕਰ ਕੇ ਸੰਨ੍ਹ ਵਿਚ ਫਸ ਗਏ। ਬਾਬਾ ਨੱਥਾ

ਸਿੰਘ ਨੇ ਉਨ੍ਹਾਂ ਨੂੰ ਖਿੱਚ ਕੇ ਸੰਨ੍ਹ ਤੋਂ ਬਾਹਰ ਨਿਕਲਣ ਦੀ ਸਹਾਇਤਾ ਕੀਤੀ, ਜਿਸ ਤੇ ਬਾਬਾ ਸੁੱਚਾ ਸਿੰਘ ਦੇ ਸਰੀਰ ਉੱਪਰ ਜ਼ਖ਼ਮ ਹੋ ਗਏ। ਬਾਹਰ ਨਿਕਲਦਿਆਂ ਹੀ ਜੇਲ੍ਹ ਦੇ ਸੰਤਰੀ ਨੂੰ ਕਾਬੂ ਕੀਤਾ ਅਤੇ ਉਸ ਦੇ ਮੂੰਹ ਵਿਚ ਕੱਪੜਾ ਪਾ ਕੇ ਤੇ ਉਸ ਦੇ ਹੱਥ ਪਿੱਛੇ ਬੰਨ੍ਹ ਕੇ ਇੱਕ ਥੰਮ੍ਹ ਨਾਲ ਬੰਨ੍ਹ ਦਿੱਤਾ। ਉਸ ਦੀ ਵਰਦੀ ਉਤਾਰ ਕੇ ਬਾਬਾ ਸੁੱਚਾ ਸਿੰਘ ਨੇ ਪਹਿਨ ਲਈ। ਜਦੋਂ ਜੇਲ੍ਹ ਦਾ ਇੰਚਾਰਜ ਜਮਾਂਦਾਰ ਬਾਬਾ ਸੁੱਚਾ ਸਿੰਘ ਨੂੰ ਸਿਪਾਹੀ ਸਮਝ ਕੇ ਉਸ ਦੇ ਪਾਸ ਪਹੁੰਚਿਆ ਤਾਂ ਬਾਬਾ ਨੱਥਾ ਸਿੰਘ ਨੇ ਉਸ ਨੂੰ ਝਪਟ ਮਾਰ ਕੇ ਗਰਦਨ ਤੋਂ ਪਕੜ ਲਿਆ ਅਤੇ ਦੋਵਾਂ ਨੇ ਪਕੜ ਕੇ ਉਸ ਦੀਆਂ ਮੁਸ਼ਕਾਂ ਬੰਨ੍ਹ ਦਿੱਤੀਆਂ। ਜਮਾਂਦਾਰ ਪਾਸ ਜੇਲ੍ਹ ਦੀਆਂ ਚਾਬੀਆਂ ਦਾ ਜੋ ਗੁੱਛਾ ਸੀ ਜੋ ਉਸ ਨੇ ਦੂਰ ਘਾਹ ਵਿਚ ਸੁੱਟ ਦਿੱਤਾ। ਬਾਬਾ ਸੁੱਚਾ ਸਿੰਘ ਤੇ ਬਾਬਾ ਨੱਥਾ ਸਿੰਘ ਨੇ ਘਾਹ ਵਿੱਚੋਂ ਚਾਬੀਆਂ ਦਾ ਗੁੱਛਾ ਚੁੱਕ ਕੇ ਕੈਦੀਆਂ ਦੀਆਂ ਕੋਠੜੀਆਂ ਦੇ ਜਿੰਦਰੇ ਖੋਲਣੇ ਸ਼ੁਰੂ ਕੀਤੇ ਅਤੇ ਆਪਣੇ ਗ਼ਦਰੀ ਸਾਥੀਆਂ ਨੂੰ ਕੋਠੜੀਆਂ ਵਿੱਚੋਂ ਬਾਹਰ ਕੱਢਿਆ। ਉਸ ਤੋਂ ਬਾਅਦ ਭਾਈ ਰਣਧੀਰ ਸਿੰਘ ਦੀ ਕੋਠੜੀ ਨੂੰ ਖੋਲਣ ਲੱਗੇ, ਪਰ ਕੋਈ ਵੀ ਚਾਬੀ ਉਨ੍ਹਾਂ ਦੀ ਕੋਠੜੀ ਦੇ ਜਿੰਦਰੇ ਨੂੰ ਨਾ ਲੱਗੀ। ਇਹ ਕਾਰਵਾਈ ਰਾਤ ੧੨ ਵਜੇ ਤੋਂ ਲੈ ਕੇ ੩ ਵਜੇ ਤਕ ਚੱਲਦੀ ਰਹੀ। ਜੇਲ੍ਹ ਦੇ ਅਲਾਰਮ ਦੇ ਬਿਗਲ ਵੱਜਣੇ ਸ਼ੁਰੂ ਹੋ ਗਏ ਅਤੇ ਨਵੀਆਂ ਗਾਰਦਾਂ ਵੀ ਆਉਣੀਆਂ ਸ਼ੁਰੂ ਹੋ ਗਈਆਂ ਸਨ। ਇਸ ਹਿਲਜੁਲ ਵਿਚ ਭਾਈ ਰਣਧੀਰ ਸਿੰਘ ਨੇ ਕਿਹਾ ਕਿ ਚਾਬੀਆਂ ਮੈਨੂੰ ਦਿਖਾਓ। ਜਦੋਂ ਉਨ੍ਹਾਂ ਨੇ ਵੇਖਿਆ ਤਾਂ ਪਤਾ ਲੱਗਾ ਕਿ ਉਨ੍ਹਾਂ ਦੇ ਸੈਕਸ਼ਨ ਦੀਆਂ ਚਾਬੀਆਂ ਦਾ ਗੁੱਛਾ ਹੀ ਬਾਬਾ ਸੁੱਚਾ ਸਿੰਘ ਹੋਰਾਂ ਕੋਲ ਨਹੀਂ ਸੀ। ਉਹ ਗੁੱਛਾ ਕਿਤੇ ਘਾਹ ਵਿਚ ਹੀ ਪਿਆ ਰਹਿ ਗਿਆ। ਭਾਈ ਰਣਧੀਰ ਸਿੰਘ ਹੋਰਾਂ ਨੇ ਕਿਹਾ ਕਿ ਜੇਲ੍ਹ ਦਾ ਅਲਾਰਮ ਵੱਜ ਚੁੱਕਾ ਹੈ ਅਤੇ ਪੁਲਿਸ ਨੇ ਜੇਲ੍ਹ ਨੂੰ ਘੇਰਾ ਪਾਉਣਾ ਸ਼ੁਰੂ ਕਰ ਦਿੱਤਾ ਹੋਵੇਗਾ। ਇਸ ਲਈ ਤੁਸੀਂ ਮੇਰਾ ਫਿਕਰ ਨਾ ਕਰੋ ਅਤੇ ਛੇਤੀ ਤੋਂ ਛੇਤੀ ਜੇਲ੍ਹ ਵਿੱਚੋਂ ਨਿਕਲਣ ਦੀ ਕੋਸ਼ਿਸ਼ ਕਰੋ। ਉਸ ਨੇ ਬਾਹਰ ਜਾਂਦੇ ਹੋਏ ਕ੍ਰਾਂਤੀਕਾਰੀਆਂ ਨੂੰ ਇਹ ਵੀ ਹਦਾਇਤ ਦਿੱਤੀ ਕਿ ਜੇਲ੍ਹ ਦੀ ਬਾਹਰਲੀ ਦੀਵਾਰ ਤੋਂ ਛਾਲਾਂ ਮਾਰਦੇ ਵੇਲੇ ਸੱਟ-ਚੋਟ ਬਚ ਕੇ ਉਤਰਨਾ।

ਜੇਲ੍ਹ ਤੋਂ ਛਲਾਂਗ ਮਾਰਦਿਆਂ ਹੋਇਆਂ ਕੁਝ ਗ਼ਦਰੀ ਸਾਥੀ ਕਾਫੀ ਫੱਟੜ ਹੋ ਚੁੱਕੇ ਸਨ। ਜਿਨ੍ਹਾਂ ਵਿੱਚੋਂ ਸ. ਹੀਰਾ ਸਿੰਘ ਚਰੜ ਅਤੇ ਸਾਧੂ ਰਜਿੰਦਰ ਸਿੰਘ ਚੱਲਣ ਯੋਗ ਨਾ ਰਹੇ। ਉਨ੍ਹਾਂ ਨੂੰ ਕੁਝ ਫਾਸਲੇ ਤਕ ਮੋਢਿਆਂ ਉੱਪਰ ਚੁੱਕ ਕੇ ਲਿਆਂਦਾ ਗਿਆ। ਕਈ ਦਿਨ ਭੁੱਖੇ-ਭਾਣੇ ਅਤੇ ਪਿਆਸੇ ਜੰਗਲਾਂ ਵਿਚ ਚੱਲਦੇ ਹੋਏ ਇਹ ਪੰਜਾਬ ਵੱਲ ਆ ਰਹੇ ਸਨ। ਅਨਜਾਣ ਇਲਾਕੇ ਦੇ ਪਿੰਡਾਂ ਵਿਚ ਜਾਣਾ ਸੰਭਵ ਨਹੀਂ ਸੀ, ਪੁਲਿਸ ਅਤੇ ਟਾਊਟ ਕ੍ਰਾਂਤੀਕਾਰੀਆਂ ਨੂੰ ਪਕੜਨ ਵਿਚ ਚੌਕੰਨੇ ਹੋ ਚੁੱਕੇ ਸਨ। ਬਾਬਾ ਸੁੱਚਾ ਸਿੰਘ ਜੀ ਦੱਸਦੇ ਸਨ ਕਿ ਦੋ ਦਿਨ ਅਨਜਾਣ ਇਲਾਕੇ ਵਿਚ ਭੁੱਖੇ-ਭਾਣੇ ਰਹਿਣ ਤੋਂ ਬਾਅਦ ਇੱਕ ਰਾਤ ਉਹ ਇੱਕ ਪਿੰਡ ਕੋਲ ਜਲਦੇ ਹੋਏ ਸਿਵੇ ਦੀ ਅੱਗ ਨੂੰ ਵੇਖ ਕੇ ਉੱਥੇ ਪਹੁੰਚੇ। ਸਿਵੇ ਵਿਚ ਜਲਦੇ ਹੋਏ ਮੁਰਦੇ ਦੇ ਸਿਰ ਵੱਲ ਇੱਕ ਕੱਚਾ ਘੜਾ ਪਿਆ ਸੀ ਜਿਸ ਵਿਚ ਪਾਣੀ ਅਤੇ

ਛੋਲਿਆਂ ਦੇ ਦਾਣੇ ਸਨ। ਉਨ੍ਹਾਂ ਦੀ ਪਾਰਟੀ ਨੇ ਉਸ ਘੜੇ ਵਿੱਚੋਂ ਕੁਝ ਪਾਣੀ ਪੀਤਾ ਅਤੇ ਫਿਰ ਸਿਵੇ ਦੀ ਅੱਗ ਉੱਪਰ ਛੋਲੇ ਉਬਾਲ ਕੇ ਖਾਧੇ। ਦਿਨ ਦੇ ਵੇਲੇ ਇਹ ਲੋਕ ਜੰਗਲ ਵਿਚ ਛਿਪੇ ਰਹਿੰਦੇ ਸਨ ਅਤੇ ਰਾਤ ਨੂੰ ਪੈਦਲ ਸਫਰ ਕਰਦੇ ਸਨ। ਇਨ੍ਹਾਂ ਵਿੱਚੋਂ ਜ਼ਖ਼ਮੀ ਹੋਏ, ਜੋ ਚੱਲ ਨਹੀਂ ਸਨ ਸਕਦੇ, ਵਾਪਸ ਹਜ਼ਾਰੀ ਬਾਗ ਜੇਲ੍ਹ ਵਿਚ ਪੇਸ਼ ਹੋ ਗਏ ਅਤੇ ਕੁਝ ਨੂੰ ਰਸਤਿਆਂ ਵਿਚ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ। ਬਾਬਾ ਸੁੱਚਾ ਸਿੰਘ ਅਤੇ ਇਨ੍ਹਾਂ ਦੇ ਕੁਝ ਸਾਥੀ ਪੰਜਾਬ ਪਹੁੰਚਣ ਵਿਚ ਕਾਮਯਾਬ ਹੋ ਗਏ। ਬਾਬਾ ਸੁੱਚਾ ਸਿੰਘ ੧੩ ਅਪ੍ਰੈਲ ੧੯੧੮ ਨੂੰ ਵੈਸਾਖੀ ਵਾਲੇ ਦਿਨ ਰਾਤ ਨੂੰ ਆਪਣੇ ਪਿੰਡ ਚੋਹਲਾ ਸਾਹਿਬ ਪਹੁੰਚ ਗਏ।

ਘਰ ਪਹੁੰਚ ਕੇ ਬਾਬਾ ਸੁੱਚਾ ਸਿੰਘ ਹੋਰਾਂ ਨੇ ਆਪਣੀ ਬਾਂਹ 'ਤੇ ਲਿਖੇ ਹੋਏ ਨਾਮ ਨੂੰ ਗਰਮ ਜਮੂਰਾਂ ਦੇ ਨਾਲ ਨੋਚ ਕੇ ਮਾਸ ਨੂੰ ਸਾੜ ਕੇ ਮਿਟਾ ਦਿੱਤਾ ਅਤੇ ਕੁਝ ਸਮੇਂ ਬਾਅਦ ਉਨ੍ਹਾਂ ਨੇ ਆਪਣੀ ਸੱਜੀ ਬਾਂਹ 'ਤੇ 'ਹਰਨਾਮ ਸਿੰਘ' ਗੁੰਦਵਾ ਲਿਆ ਤਾਂ ਕਿ ਉਨ੍ਹਾਂ ਦੀ ਪੁਲਿਸ ਵੱਲੋਂ ਪਹਿਚਾਣ ਨਾ ਕੀਤੀ ਜਾ ਸਕੇ। ਅੰਗਰੇਜ਼ ਸਰਕਾਰ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਵਾਲੇ ਜਾਂ ਸੂਚਨਾ ਦੇਣ ਵਾਲੇ ਆਦਮੀ ਵਾਸਤੇ ੫੦੦ ਰੁਪਏ ਨਕਦੀ ਅਤੇ ੫ ਮੁਰੱਬੇ ਜ਼ਮੀਨ ਦੇਣ ਦਾ ਐਲਾਨ ਕਰ ਦਿੱਤਾ। ਅਗਲੀ ਰਾਤ ਉਹ ਪਿੰਡ ਤੋਂ ਚਲੇ ਗਏ ਅਤੇ ਮਾਲਵੇ ਦੇ ਇਕ ਪਿੰਡ ਵਿਚ ਆਪਣੇ ਰਿਸ਼ਤੇਦਾਰਾਂ ਦੇ ਕੋਲ ਕੁਝ ਦਿਨ ਠਹਿਰੇ ਅਤੇ ਫਿਰ ਪਿੰਡ ਦੇ ਬਾਹਰ ਕੁਟੀਆ ਬਣਾ ਕੇ ਸੰਤ ਦੇ ਰੂਪ ਵਿਚ ਰਹਿਣ ਲੱਗੇ ਅਤੇ ਮਾਲਵੇ ਵਿਚ ਕ੍ਰਾਂਤੀਕਾਰੀਆਂ ਨਾਲ ਮਿਲ ਕੇ ਅੰਗਰੇਜ਼ਾਂ ਦੇ ਖ਼ਿਲਾਫ਼ ਅਜ਼ਾਦੀ ਦਾ ਸੰਘਰਸ਼ ਜਾਰੀ ਰੱਖਿਆ। ਇਨ੍ਹਾਂ ਦੇ ਡੇਰੇ ਦੇ ਅਸੂਲ ਮੁਤਾਬਕ ਉੱਥੇ ਕਿਸੇ ਔਰਤ ਨੂੰ ਆਉਣ ਦੀ ਆਗਿਆ ਨਹੀਂ ਸੀ । ਇੱਥੋਂ ਤਕ ਕੇ ਉਨ੍ਹਾਂ ਦੇ ਮਾਤਾ ਜੀ ਨੂੰ ਵੀ ਆਉਣ ਦੀ ਆਗਿਆ ਨਹੀਂ ਸੀ। ਉਨ੍ਹਾਂ ਦੇ ਜਵਾਈ ਸ. ਹਰਨਾਮ ਸਿੰਘ ਜੀ ਹੀ ਸਿਰਫ ਜਾਣਦੇ ਸਨ ਕਿ ਉਹ ਕਿੱਥੇ ਰਹਿੰਦੇ ਸਨ ਅਤੇ ਉਹ ਹੀ ਬਾਬਾ ਜੀ ਦਾ ਮੇਲ ਕਦੀ-ਕਦੀ ਉਨ੍ਹਾਂ ਦੀ ਮਾਤਾ ਜੀ ਦਾ ਨਾਲ ਕਿਸੇ ਨਿਯਤ ਕੀਤੀ ਜਗ੍ਹਾ ਉੱਪਰ ਕਰਵਾ ਦਿੰਦੇ ਸਨ। ਇਸ ਦੌਰਾਨ ਇਨ੍ਹਾਂ ਦਾ ਤਾਲਮੇਲ ਸ. ਤੇਜਾ ਸਿੰਘ ਦੀ ਸੁਤੰਤਰ ਪਾਰਟੀ ਨਾਲ ਵੀ ਰਿਹਾ। ਇਸ ਤਰ੍ਹਾਂ ਉਹ ੧੯੩੭ ਈ: ਤਕ ਖੁਫੀਆ ਸੰਘਰਸ਼ ਵਿਚ ਹਿੱਸਾ ਲੈਂਦੇ ਹੋਏ ਅਜ਼ਾਦੀ ਵਿਚ ਆਪਣਾ ਵਡਮੁੱਲਾ ਯੋਗਦਾਨ ਦਿੰਦੇ ਰਹੇ।

੧੯੩੭ ਈ: ਵਿਚ ਕਾਫੀ ਬਜ਼ੁਰਗ ਹੋ ਜਾਣ ਕਾਰਨ ਉਨ੍ਹਾਂ ਨੇ ਆਪਣੇ ਆਪ ਨੂੰ ਕਨੂੰਨ ਦੇ ਹਵਾਲੇ ਕਰਨ ਦਾ ਮਨ ਬਣਾ ਲਿਆ ਅਤੇ ਉਨ੍ਹਾਂ ਨੇ ਆਪਣੇ ਜਵਾਈ ਸ. ਹਰਨਾਮ ਸਿੰਘ, ਪਿੰਡ ਲਾਲਪੁਰ, ਜਿਨ੍ਹਾਂ ਨੇ ਬਾਅਦ ਅਜ਼ਾਦ ਹਿੰਦ ਫੌਜ ( ਇੰਡੀਅਨ ਨੈਸ਼ਨਲ ਆਰਮੀ) ਵਿਚ ਸੈਕਿੰਡ ਲੈਫਟੀਨੈਂਟ ਦੀ ਪਦਵੀ ਉੱਪਰ ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਕੀਤਾ, ਨੂੰ ਆਪਣਾ ਫੈਸਲਾ ਦੱਸਿਆ ਤੇ ਕਿਹਾ, "ਤੁਸੀਂ ਮੈਨੂੰ ਪੇਸ਼ ਕਰਨ ਦਾ ਇੰਤਜਾਮ ਕਰੋ।" ਸ. ਹਰਨਾਮ ਸਿੰਘ ਹੋਰਾਂ ਨੇ ਚੌਧਰੀ ਫਕੀਰ ਹੁਸੈਨ, ਪਿੰਡ

ਭਰੋਵਾਲ-ਖੁਵਾਸਪੁਰਾ ਜੋ ਕਿ ਉਸ ਸਮੇਂ ਪੰਜਾਬ ਅਸੈਂਬਲੀ ਦੇ ਮੈਂਬਰ ਸਨ,ਹੋਰਾਂ ਨੂੰ ਨਾਲ ਲੈ ਕੇ ਸਰ ਛੋਟੂ ਰਾਮ, ਜੋ ਉਸ ਵਕਤ ਪੰਜਾਬ ਸਰਕਾਰ ਵਿਚ ਮੰਤਰੀ ਸਨ, ਹੋਰਾਂ ਨੂੰ ਮਿਲੇ ਅਤੇ ਉਨ੍ਹਾਂ ਨਾਲ ਸਲਾਹ-ਮਸ਼ਵਰਾ ਕੀਤਾ ਕਿ ਉਹ ਬਾਬਾ ਸੁੱਚਾ ਸਿੰਘ ਹੋਰਾਂ ਨੂੰ ਪੇਸ਼ ਕਰਨ ਅਤੇ ਬਾਅਦ ਵਿਚ ਉਨ੍ਹਾਂ ਦੀ ਰਿਹਾਈ ਵਿਚ ਸਹਾਇਤਾ ਕਰਨ। ਸਰ ਛੋਟੂ ਰਾਮ ਹੋਰਾਂ ਨੇ ਕਿਹਾ ਕਿ ਇਹ ਬਹੁਤ ਗੰਭੀਰ ਮਾਮਲਾ ਹੈ ਅਤੇ ਇਸ ਵਿਚ ਉਹ ਕੋਈ ਸਹਾਇਤਾ ਨਹੀਂ ਕਰ ਸਕਦੇ, ਕਿਉਂਕਿ ਸਾਜ਼ਿਸ਼ ਦੇ ਕੇਸਾਂ ਵਿਚ ਅੰਗਰੇਜ਼ ਸਰਕਾਰ ਉਨ੍ਹਾਂ ਦੀ ਸਿਫਾਰਸ਼ ਨਹੀਂ ਮੰਨਦੀ। ਉਸ ਤੋਂ ਬਾਅਦ ਸ. ਹਰਨਾਮ ਸਿੰਘ ਹੋਰਾਂ ਨੇ ਸ. ਹਰਕਿਸ਼ਨ ਸਿੰਘ ਸੁਰਜੀਤ ਹੋਰਾਂ ਨਾਲ ਵੀ ਉਨ੍ਹਾਂ ਨੂੰ ਪੇਸ਼ ਕਰਵਾਉਣ ਬਾਰੇ ਗੱਲਬਾਤ ਕੀਤੀ, ਪਰ ਉਨ੍ਹਾਂ ਨੇ ਵੀ ਆਪਣੀ ਮਜ਼ਬੂਰੀ ਜਾਹਿਰ ਕੀਤੀ। ਆਖਿਰ ਵਿਚ ਲੁਧਿਆਣਾ ਦੇ ਇਕ ਪੁਲਿਸ ਅਫ਼ਸਰ ਨਰਿੰਦਰ ਸਿੰਘ ਨਾਲ ਸਲਾਹ ਕੀਤੀ, ਜਿਸ ਨੇ ਇਹ ਭਰੋਸਾ ਦਿਵਾਇਆ ਕਿ ਜੇ ਬਾਬਾ ਸੁੱਚਾ ਸਿੰਘ ਜੀ ਆਪਣੇ-ਆਪ ਨੂੰ ਪੇਸ਼ ਕਰ ਦੇਣ ਤਾਂ ਉਹ ਇਸ ਤਰੀਕੇ ਨਾਲ ਰਿਪੋਰਟ ਬਣਾਉਣਗੇ ਜਿਸ ਨਾਲ ਉਨ੍ਹਾਂ ਨੂੰ ਜਲਦੀ ਰਿਹਾਈ ਵਿਚ ਮਦਦ ਹੋ ਸਕੇਗੀ। ੨੬ ਨਵੰਬਰ ੧੯੩੭ ਈ: ਨੂੰ ਪੁਲਿਸ ਅਫ਼ਸਰ ਨਰਿੰਦਰ ਸਿੰਘ ਦੀ ਸਲਾਹ ਦੇ ਅਨੁਸਾਰ ਬਾਬਾ ਸੁੱਚਾ ਸਿੰਘ ਜੀ ਪਿੰਡ ਰੜ੍ਹ, ਜ਼ਿਲ੍ਹਾ ਲੁਧਿਆਣਾ ਦੇ ਗੁਰਦੁਆਰਾ ਸਾਹਿਬ ਵਿਚ ਪਹੁੰਚੇ ਜਿੱਥੇ ਨਰਿੰਦਰ ਸਿੰਘ ਚਿੱਟੇ ਕੱਪੜਿਆਂ ਵਿਚ ਆਇਆ ਤੇ ਉਨ੍ਹਾਂ ਨੂੰ ਨਾਲ ਲੈ ਕੇ ਲੁਧਿਆਣੇ ਚਲਾ ਗਿਆ। ਬਾਬਾ ਸੁੱਚਾ ਸਿੰਘ ਜੀ ਪੇਸ਼ ਹੋਣ ਤੋਂ ਬਾਅਦ ਧੋਖੇਬਾਜ਼ ਨਰਿੰਦਰ ਸਿੰਘ ਲਾਲਚ ਵਿਚ ਆ ਗਿਆ ਅਤੇ ਉਨ੍ਹਾਂ ਦੀ ਗ੍ਰਿਫ਼ਤਾਰੀ ਉੱਪਰ ਰੱਖੇ ਇਨਾਮ ਨੂੰ ਲੈਣ ਲਈ ਝੂਠੀ ਰਿਪੋਰਟ ਇਸ ਤਰੀਕੇ ਨਾਲ ਬਣਾਈ ਕਿ ਬਾਬਾ ਸੁੱਚਾ ਸਿੰਘ ਨੂੰ ਉਸ ਨੇ ਖੁਫੀਆ ਖ਼ਬਰ ਮਿਲਣ 'ਤੇ ਗ੍ਰਿਫ਼ਤਾਰ ਕੀਤਾ ਸੀ।

ਗ੍ਰਿਫ਼ਤਾਰੀ ਤੋਂ ਬਾਅਦ ਬਾਬਾ ਜੀ ਨੂੰ ਫਿਰ ਬਿਹਾਰ ਵਿਖੇ ਹਜ਼ਾਰੀ ਬਾਗ ਜੇਲ੍ਹ ਵਿਚ ਲੈ ਜਾਇਆ ਗਿਆ ਅਤੇ ਉਨ੍ਹਾਂ ਦੀ ਉਮਰ ਕੈਦ ਫਿਰ ਬਹਾਲ ਹੋ ਗਈ। ਇਸ ਦੌਰਾਨ ੧੯੩੯ ਈ: ਅਤੇ ੧੯੪੦ ਈ: ਵਿਚ ਮਹਾਤਮਾ ਗਾਂਧੀ ਨੇ ਵੀ ਹਜ਼ਾਰੀ ਬਾਗ ਵਿਖੇ ਚਿੱਠੀਆਂ ਲਿਖ ਕੇ ਸੰਪਰਕ ਕੀਤਾ ਅਤੇ ਉਨ੍ਹਾਂ ਦੀ ਰਿਹਾਈ ਲਈ ਕੋਸ਼ਿਸ਼ਾਂ ਕੀਤੀਆਂ। ਪਰੰਤੂ ਅੰਗਰੇਜ਼ ਸਰਕਾਰ ਉਨ੍ਹਾਂ ਨੂੰ ਰਿਹਾਅ ਕਰਨ ਲਈ ਸਹਿਮਤ ਨਾ ਹੋਈ। ਇਸ ਦੌਰਾਨ ਬਾਬਾ ਸੁੱਚਾ ਸਿੰਘ ਹੋਰਾਂ ਨੂੰ ਜੇਲ੍ਹ ਵਿਚ ਬੀ ਕਲਾਸ ਮਿਲੀ ਹੋਈ ਸੀ ਅਤੇ ਕੋਈ ਮੁਸ਼ੱਕਤ ਨਹੀਂ ਕਰਨੀ ਪੈਂਦੀ ਸੀ। ਆਖਿਰ ੧੯੪੬ ਈ: ਵਿਚ ਜਦੋਂ ਬਰਤਾਨਵੀ ਸਰਕਾਰ ਨੇ ਦੇਸ਼ ਦੀ ਅਜ਼ਾਦੀ ਦੇਣ ਦਾ ਐਲਾਨ ਕੀਤਾ ਤਾਂ ਸਿਆਸੀ ਕੈਦੀਆਂ ਨੂੰ ਰਿਹਾਅ ਕਰਨ ਦਾ ਵੀ ਐਲਾਨ ਕੀਤਾ। ਉਸ ਸਮੇਂ ਬਾਬਾ ਸੁੱਚਾ ਸਿੰਘ ਦੀ ਹਜ਼ਾਰੀ ਬਾਗ ਤੋਂ ਰਿਹਾਈ ਹੋਈ ਅਤੇ ਉਹ ਆਪਣੇ ਪਿੰਡ ਚੋਹਲਾ ਸਾਹਿਬ ਆ ਗਏ। ੧੯੪੭ ਈ:

*(ਬਾਕੀ ਸਫਾ ੭੮ 'ਤੇ)*

# ਬੇਅਦਬ-ਬੇਅਸੀਸ

*-ਸ. ਜੀ.ਕੇ.ਸਿੰਘ**

ਪੰਜਾਬ ਦੀ ਉੱਚ ਅਦਾਲਤ ਤੋਂ ਸੇਵਾ-ਮੁਕਤ ਹੋਏ ਮੁੱਖ ਜੱਜ ਵੱਲੋਂ ਆਪਣੇ ਬੁਢਾਪੇ ਦੇ ਦਿਨਾਂ ਵਿਚ ਉੱਚ ਅਦਾਲਤ ਨੂੰ ਆਪਣੇ ਪੁੱਤਰ ਵੱਲੋਂ ਕੀਤੇ ਜਾ ਰਹੇ ਦੁਰਵਿਵਹਾਰ ਸਬੰਧੀ ਲਾਈ ਗਈ ਗੁਹਾਰ ਨੇ ਸਾਡੇ ਸਮਾਜਿਕ ਢਾਂਚੇ ਦੇ ਖੇਰੂੰ-ਖੇਰੂੰ ਹੋਣ ਦੀ ਸਹੀ ਤਸਵੀਰ ਪੇਸ਼ ਕੀਤੀ ਹੈ। ਇਹ ਪਹਿਲੀ ਵਾਰੀ ਹੈ ਕਿ ਉਸੇ ਅਦਾਲਤ ਅੱਗੇ ੮੫ ਸਾਲਾ ਬਜ਼ੁਰਗ ਅਤੇ ਉਸ ਦੀ ਪਤਨੀ ਨਾਲ ਉਨ੍ਹਾਂ ਦੀ ਔਲਾਦ ਵੱਲੋਂ ਕੀਤੇ ਜਾ ਰਹੇ ਗੈਰ-ਮਨੁੱਖੀ ਵਿਵਹਾਰ ਤੋਂ ਅੱਕ ਕੇ ਇਨਸਾਫ਼ ਦੀ ਮੰਗ ਕੀਤੀ ਹੈ ਜਿੱਥੇ ਉਹ ਖ਼ੁਦ ਇਨਸਾਫ਼ ਦਿੰਦੇ ਰਹੇ ਸਨ। ਉਨ੍ਹਾਂ ਆਪਣੀ ਲਿਖਤੀ ਅਪੀਲ ਵਿਚ ਕਿਹਾ ਹੈ ਕਿ ਸੀਨੀਅਰ ਨਾਗਰਿਕਾਂ ਦੀ ਜ਼ਿੰਦਗੀ ਦੇ ਆਖਰੀ ਵਰ੍ਹੇ ਸੁਖ-ਸ਼ਾਂਤੀ ਨਾਲ ਬੀਤਣ, ਇਸ ਲਈ ਅਦਾਲਤਾਂ ਨੂੰ ਹਰਕਤ ਵਿਚ ਆਉਣਾ ਚਾਹੀਦਾ ਹੈ। ਬੁਢਾਪੇ ਦੇ ਸਰੀਰਿਕ ਦੁੱਖਾਂ ਦੇ ਨਾਲ-ਨਾਲ ਔਲਾਦ ਵੱਲੋਂ ਪਹੁੰਚਾਏ ਜਾ ਰਹੇ ਮਾਨਸਿਕ ਦਰਦ ਦੀ ਇਹ ਚੀਸ ਇਕੱਲੇ ਸੇਵਾ-ਮੁਕਤ ਜੱਜ ਸਾਹਿਬ ਦੀ ਨਹੀਂ ਹੈ, ਸਗੋਂ ਸਮੂਹ ਬਜ਼ੁਰਗਾਂ ਦੀ ਹੈ ਜਿਨ੍ਹਾਂ ਆਪਣੀ ਜ਼ਿੰਦਗੀ ਆਪਣੀ ਔਲਾਦ ਨੂੰ ਪਾਲਣ-ਪੋਸ਼ਣ ਵਿਚ ਨਿਛਾਵਰ ਕਰ ਦਿੱਤੀ ਪਰ ਜ਼ਿੰਦਗੀ ਦੇ ਢਲਦੇ ਸਮੇਂ ਵਿਚ ਮੱਧਮ ਰੋਸ਼ਨੀ ਨੂੰ ਹੋਰ ਖ਼ੂਬਸੂਰਤ ਅਤੇ ਦਿਲਕਸ਼ ਬਨਾਉਣ ਦੀ ਬਜਾਏ ਆਪਣੇ ਸਵਾਰਥ, ਅਲ਼ਗਰਜ਼ ਅਤੇ ਗੈਰ-ਮਾਨਵੀ ਪਹੁੰਚ ਨਾਲ ਇਹ ਔਲਾਦ ਮਾਪਿਆਂ ਦੀ ਜ਼ਿੰਦਗੀ ਨੂੰ ਨਰਕ ਵਿਚ ਬਦਲ ਰਹੀ ਹੈ। ਪਿਛਲੇ ਕਈ ਦਹਾਕਿਆਂ ਤੋਂ ਹਲਾਤ ਬਦ ਤੋਂ ਬਦਤਰ ਹੋ ਰਹੇ ਹਨ। ਬਜ਼ੁਰਗ ਸਮਾਜਿਕ ਸ਼ਰਮ ਕਾਰਨ ਸੰਸਥਾਗਤ ਸਹੂਲਤਾਂ ਦੀ ਅਣਹੋਂਦ ਅਤੇ ਬੇਚਾਰਗੀ ਵਿਚ ਦਿਨ ਕੱਟ ਰਹੇ ਹਨ।

ਕੋਈ ਤਿੰਨ ਹਜ਼ਾਰ ਵਰ੍ਹੇ ਤੋਂ ਵੀ ਪਹਿਲਾਂ ਰਾਜਾ ਦਸ਼ਰਥ ਦੇ ਸਮੇਂ ਉੱਤਰ ਭਾਰਤ ਵਿਚ ਅਯੁੱਧਿਆ ਦੇ ਆਸ-ਪਾਸ ਰਹਿੰਦੇ ਅੰਨ੍ਹੇ ਮਾਂ-ਬਾਪ ਤੇ ਉਨ੍ਹਾਂ ਦੇ ਪੁੱਤਰ ਸਰਵਣ ਦੀ ਕਹਾਣੀ ਹਰ ਇਕ ਨੂੰ ਯਾਦ ਹੈ। ਇਹ ਸਕੂਲਾਂ ਦੇ ਪਾਠਕ੍ਰਮ ਦੇ ਹਿੱਸੇ ਵਜੋਂ ਹਰ ਭਾਸ਼ਾ ਵਿਚ ਪੜਾਈ ਜਾਂਦੀ ਹੈ।

ਭਾਰਤੀ ਸੰਸਕ੍ਰਿਤੀ ਪੁਰਾਤਨ ਹੋਣ ਦੇ ਨਾਲ ਨਾਲ ਮਨੁੱਖੀ ਜੀਵਨ ਦੇ ਚੱਜ-ਅਚਾਰ ਅਤੇ ਬਿਹਤਰੀਨ ਮਨੁੱਖੀ ਰਿਸ਼ਤਿਆਂ ਨੂੰ ਪਰਿਭਾਸ਼ਤ ਕਰਨ ਦਾ ਕੰਮ ਕਰਦੀ ਹੈ। ਕਿਸੇ ਹੋਰ ਸਮਾਜ ਵਿਚ ਮਾਨਵੀ ਰਿਸ਼ਤਿਆਂ ਦੀ ਇੰਨੀ ਖ਼ੂਬਸੂਰਤ ਵਿਆਖਿਆ ਨਹੀਂ ਕੀਤੀ ਗਈ ਜਿੰਨੀ ਸਾਡੇ ਰਿਸ਼ਤਿਆਂ ਵਿਚ ਅਸੀਂ ਵੇਖਦੇ ਹਾਂ। ਪਰ ਸਰਵਣ

**੧੫੫੪, ਸੈਕਟਰ ੩੮-ਬੀ, ਚੰਡੀਗੜ੍ਹ। ਮੋ: ੯੮੧੪੦-੬੭੬੩੨*

ਪੁੱਤਰ ਦੀ ਧਰਤੀ ਦੀ ਇਸ ਸੁੰਦਰ ਅਤੇ ਗੌਰਵਮਈ ਤਹਿਜ਼ੀਬ ਦੇ ਬਾਵਜੂਦ ਪਿਛਲੀ ਸਦੀ ਦੇ ਆਖਰੀ ਦੋ ਦਹਾਕਿਆਂ ਦੌਰਾਨ ਸਾਡੀ ਜੀਵਨ-ਜਾਚ ਅਤੇ ਪਰਵਾਰਿਕ ਰਿਸ਼ਤਿਆਂ ਵਿਚ ਐਸਾ ਵਿਗਾੜ ਦਾ ਅੰਸ਼ ਆਇਆ ਕਿ ਸਾਨੂੰ ਆਪਣੇ ਬਜ਼ੁਰਗ ਬੋਝ ਮਹਿਸੂਸ ਹੋਣ ਲੱਗ ਪਏ। ਤੇਜ਼ ਰਫਤਾਰ ਜ਼ਿੰਦਗੀ ਦਾ ਬਹਾਨਾ ਬਣਾ ਕੇ ਅਸੀਂ ਰੀਸੋ-ਰੀਸ ਮਾਂ-ਪਿਓ ਰਹਿਤ ਪਰਵਾਰਾਂ ਨੂੰ ਆਧੁਨਿਕ ਸਮਝ ਕੇ ਬਹੁਤ ਅਮੀਰ ਮਾਨਵੀ ਕਦਰਾਂ-ਕੀਮਤਾਂ ਅਤੇ ਸੱਭਿਅਕ ਵਿਵਹਾਰ ਦਾ ਵਿਆਪਕ ਰੂਪ ਵਿਚ ਘਾਣ ਕਰਨ ਵੱਲ ਚੱਲ ਪਏ ਹਾਂ। ਸਾਡਾ ਪਰਵਾਰਿਕ ਢਾਂਚਾ ਬਿਹਤਰੀਨ ਸੀ ਪਰ ਨਵੀਆਂ ਪ੍ਰਸਥਿਤੀਆਂ ਵਿਚ ਅਸੀਂ ਇਸ ਨੂੰ ਨਵਿਆਉਣ ਵਿਚ ਅਸਮਰੱਥ ਰਹੇ ਹਾਂ।

ਪਿਛਲੀ ਸਦੀ ਦੌਰਾਨ ਸਿਹਤ ਸਹੂਲਤਾਂ ਅਤੇ ਜੀਵਨ ਪੱਧਰ ਵਿਚ ਵੱਡੀ ਤਬਦੀਲੀ ਨੇ ਮਨੁੱਖੀ ਜੀਵਨ ਨੂੰ ਖਾਸਾ ਲੰਮਾ ਕੀਤਾ ਹੈ। ਵਿਸ਼ਵ ਦਾ ਹਰ ਦਸਵਾਂ ਵਿਅਕਤੀ ਸੱਠ ਸਾਲ ਦੀ ਉਮਰ ਤੋਂ ਵੱਡਾ ਹੈ। ਸੰਨ 2050 ਤਕ ਹਰ ਪੰਜਵਾਂ ਵਿਅਕਤੀ ਬਜ਼ੁਰਗ ਹੋਵੇਗਾ ਅਤੇ ਕੁੱਲ ਵੱਸੋਂ ਦਾ 22% ਭਾਗ ਅੱਸੀ ਸਾਲ ਦੀ ਉਮਰ ਤੋਂ ਉੱਪਰ ਹੋਵੇਗਾ। ਸਾਡੇ ਦੇਸ਼ ਵਿਚ ਹੁਣ 10 ਕਰੋੜ ਵਿਅਕਤੀ ਸੱਠ ਸਾਲ ਤੋਂ ਵੱਧ ਹਨ। ਸੰਨ 2026 ਤਕ ਇਨ੍ਹਾਂ ਦੀ ਗਿਣਤੀ ਸਾਢੇ ਸਤਾਰ੍ਹਾਂ ਕਰੋੜ ਹੋਵੇਗੀ ਜਿਹੜੀ ਕੁੱਲ ਵੱਸੋਂ ਦੀ 12.4% ਹੋਵੇਗੀ। ਭਾਰਤ ਵਿਚ ਇਨ੍ਹਾਂ ਬਜ਼ੁਰਗਾਂ ਵਿੱਚੋਂ 73% ਅਨਪੜ੍ਹ ਹਨ ਅਤੇ 75% ਪਿੰਡਾਂ ਵਿਚ ਰਹਿੰਦੇ ਹਨ। ਹੈਲਪ-ਏਜ, ਬਜ਼ੁਰਗਾਂ ਦੀ ਭਲਾਈ ਲਈ ਕੰਮ ਕਰ ਰਹੀ ਗੈਰ-ਸਰਕਾਰੀ ਸੰਸਥਾ ਦੇ ਸਰਵੇ ਮੁਤਾਬਕ ਸਾਡੇ ਦੇਸ਼ ਦੇ ਬਜ਼ੁਰਗਾਂ ਦੀ ਕੁੱਲ ਵੱਸੋਂ ਵਿੱਚੋਂ 40% ਗਰੀਬ ਹਨ, 33% ਕੇਵਲ ਗੁਜ਼ਾਰਾ ਕਰਦੇ ਹਨ ਅਤੇ ਸਵਾ ਕਰੋੜ ਬਜ਼ੁਰਗਾਂ ਲਈ ਅੱਖਾਂ ਦੇ ਅਪਰੇਸ਼ਨਾਂ (ਮੋਤੀਆ) ਦੀ ਤੁਰੰਤ ਜ਼ਰੂਰਤ ਹੈ। ਹੈਲਪ-ਏਜ ਵੱਲੋਂ ਹੁਣੇ ਜਿਹੇ ਬਜ਼ੁਰਗਾਂ ਦੇ ਸਨਮਾਨ ਵਿਚ ਆ ਰਹੀ ਕਮੀ 'ਤੇ ਆਧਾਰਿਤ 'ਭਾਰਤ ਵਿਚ ਬਜ਼ੁਰਗਾਂ ਦੀ ਬੇਕਦਰੀ-2012' ਨਾਂ ਦੀ ਰਿਪੋਰਟ ਜਾਰੀ ਕੀਤੀ ਹੈ, ਜਿਸ ਲਈ ਦਿੱਲੀ ਅਤੇ ਚੰਡੀਗੜ੍ਹ ਸਮੇਤ ਦੇਸ਼ ਦੇ 20 ਸੂਬਿਆਂ ਅਤੇ ਕੇਂਦਰੀ ਸ਼ਾਸਿਤ ਪ੍ਰਦੇਸ਼ਾਂ ਵਿਚ ਰਹਿਣ ਵਾਲੇ ਬਜ਼ੁਰਗਾਂ ਨੂੰ ਆਧਾਰ ਬਣਾਇਆ ਗਿਆ ਹੈ। ਇਸ ਰਿਪੋਰਟ ਦੇ ਹੈਰਾਨੀਜਨਕ ਤੱਥਾਂ ਅਨੁਸਾਰ ਭਾਰਤ ਵਰਗੇ ਵਿਕਾਸਸ਼ੀਲ ਦੇਸ਼ ਵਿਚ ਬਜ਼ੁਰਗਾਂ ਦੀ ਗਿਣਤੀ ਵਿਚ 4 ਫ਼ੀਸਦੀ ਦਾ ਸਲਾਨਾ ਵਾਧਾ ਹੋ ਰਿਹਾ ਹੈ ਜਦੋਂ ਕਿ ਵਿਸ਼ਵ ਪੱਧਰ ਦਾ ਇਹ ਵਾਧਾ 1.36 ਫ਼ੀਸਦੀ ਹੈ। ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਸੰਨ 2050 ਤਕ ਦੁਨੀਆ ਵਿਚ ਰਹਿਣ ਵਾਲੇ ਬਜ਼ੁਰਗਾਂ ਦਾ 80 ਫ਼ੀਸਦੀ ਹਿੱਸਾ ਵਿਕਾਸਸ਼ੀਲ ਦੇਸ਼ਾਂ ਵਿਚ ਰਹਿ ਰਿਹਾ ਹੋਵੇਗਾ। ਰਿਪੋਰਟ ਵਿਚ ਕੁਝ ਹੈਰਾਨੀ ਅਤੇ ਉਦਾਸ ਕਰਨ ਵਾਲੇ ਤੱਥ ਸਾਹਮਣੇ ਆਏ। ਜਿਵੇਂ ਕਿ 31 ਫ਼ੀਸਦੀ ਬਜ਼ੁਰਗਾਂ ਦਾ ਕਹਿਣਾ ਹੈ ਕਿ ਉਨ੍ਹਾਂ ਦਾ ਪਰਵਾਰ ਵਿਚ ਅਪਮਾਨ ਹੁੰਦਾ ਹੈ। ਉਨ੍ਹਾਂ ਦੀ ਬੇਅਦਬੀ ਕਰਨ ਵਾਲੇ 56 ਫ਼ੀਸਦੀ ਉਨ੍ਹਾਂ ਦੇ ਪੁੱਤਰ ਹੀ ਹਨ ਅਤੇ 23 ਫ਼ੀਸਦੀ ਨੂੰਹਾਂ

ਹਨ। ਉਨ੍ਹਾਂ ਵਿੱਚੋਂ ਕਈ ਬਜ਼ੁਰਗ ੪ ਸਾਲਾਂ ਤੋਂ ਅਪਮਾਨ ਅਤੇ ਜ਼ਲਾਲਤ ਵਾਲੀ ਜ਼ਿੰਦਗੀ ਬਤੀਤ ਕਰ ਰਹੇ ਹਨ ਪਰ ਉਨ੍ਹਾਂ ਨੇ ਘਰ ਦੀ ਇੱਜ਼ਤ ਕਾਰਨ ਕਿਸੇ ਕੋਲ ਸ਼ਿਕਾਇਤ ਨਹੀਂ ਕੀਤੀ। ਇਸੇ ਰਿਪੋਰਟ ਵਿਚ ਹੈਲਪ-ਏਜ ਇੰਡੀਆ ਨੇ ਭਾਰਤ ਸਰਕਾਰ ਤੋਂ ਹਰ ਬਜ਼ੁਰਗ ਨੂੰ ਘੱਟੋ-ਘੱਟ ੨੦੦੦ ਰੁਪਏ ਮਾਸਿਕ ਪੈਨਸ਼ਨ ਲਗਾਉਣ ਦੀ ਸਿਫ਼ਾਰਸ਼ ਕੀਤੀ ਹੈ।

ਪੰਜਾਬ ਯੂਨੀਵਰਸਿਟੀ ਦੇ ਸਮਾਜ ਵਿਗਿਆਨ ਵਿਭਾਗ ਵੱਲੋਂ ਕੀਤੇ ਸਰਵੇ ਮੁਤਾਬਕ ਇਕੱਲੇ ਚੰਡੀਗੜ੍ਹ ਸ਼ਹਿਰ ਵਿਚ ੨੫.੪% ਬਜ਼ੁਰਗ ਮਾੜੀ ਹਾਲਤ ਵਿਚ ਦਿਨ ਕੱਟ ਰਹੇ ਹਨ। ੧੭% ਬਜ਼ੁਰਗ ਖ਼ੁਦ ਕਹਿੰਦੇ ਹਨ ਕਿ ਉਨ੍ਹਾਂ ਦੇ ਵਾਰਸਾਂ ਵੱਲੋਂ ਉਨ੍ਹਾਂ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ ਅਤੇ ੪੪% ਮੰਨਦੇ ਹਨ ਕਿ ਉਨ੍ਹਾਂ ਨੂੰ ਰੋਟੀ-ਪਾਣੀ ਤਾਂ ਦਿੱਤਾ ਜਾਂਦਾ ਹੈ ਪਰ ਨਾਲ ਹੀ ਨਿੱਕੇ ਨਿਆਣੇ ਖਿਡਾਉਣ ਦੀ ਡਿਊਟੀ ਦੇਣ ਲਈ ਵੀ ਕਿਹਾ ਜਾਂਦਾ ਹੈ। ੩੦% ਬਜ਼ੁਰਗਾਂ ਨੂੰ ਉਨ੍ਹਾਂ ਦੀ ਧੀਆਂ ਵੱਲੋਂ ਸੰਭਾਲਿਆ ਜਾਂਦਾ ਹੈ। ਸੋਚਦੇ ਹਾਂ ਕਿ ਇਸ ਸਭ ਕੁਝ ਦੇ ਬਾਵਜੂਦ ਮਾਪੇ ਅਜੇ ਵੀ ਘਰਾਂ ਵਿਚ ਮੁੰਡਿਆਂ ਦੀ ਉਡੀਕ ਵਿਚ ਕੁੱਖਾਂ ਵਿਚ ਧੀਆਂ ਦਾ ਕਤਲ ਕਰਦੇ ਹਨ। ਕਿੰਨੀਆਂ ਕੁ ਵਸੀਅਤਾਂ ਵਿਚ ਕੁੜੀਆਂ ਨੂੰ ਜਾਇਦਾਦਾਂ ਦਾ ਵਾਰਸ ਬਣਾਇਆ ਜਾਂਦਾ ਹੈ? ਇਹ ਸਚਾਈ ਹੈ ਕਿ ਜਿੱਥੇ ਧੀਆਂ ਸੇਵਾ ਵੀ ਕਰਦੀਆਂ ਹਨ ਉੱਥੇ ਵੀ ਵਸੀਅਤ ਪੁੱਤਰਾਂ ਦੇ ਨਾਂ ਹੀ ਹੁੰਦੀ ਹੈ। ਬਤੌਰ ਜ਼ਿਲ੍ਹਾ ਕੁਲੈਕਟਰ ਮੈਨੂੰ ਇੱਕ ਵੀ ਅਜਿਹੀ ਵਸੀਅਤ ਨਜ਼ਰ ਨਹੀਂ ਆਈ ਜਿੱਥੇ ਨਲਾਇਕ ਪੁੱਤਰਾਂ ਨੂੰ ਛੱਡ ਕੇ ਲਾਇਕ ਧੀਆਂ ਨੂੰ ਜਾਇਦਾਦ ਮਿਲੀ ਹੋਵੇ।

ਦੇਸ਼ ਦੇ ਦਿਹਾਤੀ ਇਲਾਕਿਆਂ ਵਿਚ ਰਹਿਣ ਵਾਲੇ ਪਰਵਾਰਾਂ ਦੇ ਬਜ਼ੁਰਗ ਮੈਂਬਰਾਂ ਦੀ ਹਾਲਤ ਸ਼ਹਿਰਾਂ ਨਾਲੋਂ ਵੱਧ ਤਰਸਯੋਗ ਹੈ। ਕਿਸਾਨ ਅਤੇ ਕਿਰਤੀ ਪਰਵਾਰਾਂ ਨਾਲ ਜੁੜੇ ਇਨ੍ਹਾਂ ਬਜ਼ੁਰਗਾਂ ਪਾਸ ਗੈਰ-ਸੰਗਠਿਤ ਖੇਤਰ ਵਿਚ ਕੰਮ ਕਰਦੇ ਹੋਣ ਕਾਰਨ ਕੋਈ ਪੈਨਸ਼ਨ, ਮੈਡੀਕਲ ਭੱਤਾ ਜਾਂ ਜੀਵਨ ਬੀਮਾ ਸਹੂਲਤਾਂ ਉਪਲਬਧ ਨਹੀਂ ਹਨ। ਇਹ ਕਿਸਾਨ-ਕਿਰਤੀ ਬਜ਼ੁਰਗ ਜੀਵਨ ਦੇ ਸ਼ੁਰੂ ਤੋਂ ਹੀ ਹੱਡ-ਭੰਨਵੀਂ ਸਰੀਰਿਕ ਮਿਹਨਤ ਕਰਨ ਕਾਰਨ ਜਲਦੀ ਬੁਢਾਪੇ ਵਿਚ ਪੈਰ ਰੱਖ ਲੈਂਦੇ ਹਨ। ਪੇਂਡੂ ਖੇਤਰਾਂ ਵਿਚ ਸਿਹਤ ਸਹੂਲਤਾਂ ਦੀ ਕਮੀ ਹੋਣ ਕਾਰਨ ਬਿਮਾਰੀਆਂ ਵੀ ਜਲਦੀ ਘੇਰ ਲੈਂਦੀਆਂ ਹਨ। ਰਹਿਣ-ਸਹਿਣ ਦੀਆਂ ਚੰਗੀਆਂ ਸਹੂਲਤਾਂ ਇਨ੍ਹਾਂ ਪਰਵਾਰਾਂ ਦੇ ਦੂਸਰੇ ਮੈਂਬਰ ਸਾਂਭ ਲੈਂਦੇ ਹਨ। ਪੇਂਡੂ ਖੇਤਰ ਵਿਚ ਗਰੀਬ ਪਰਵਾਰਾਂ ਦੇ ਬਜ਼ੁਰਗਾਂ ਨੂੰ ਤਾਂ ਬੁਢਾਪੇ ਵੇਲੇ ਵੀ ਰੋਜ਼ੀ ਰੋਟੀ ਕਮਾਉਣ ਲਈ ਕੋਈ ਨਾ ਕੋਈ ਕੰਮ ਕਰਨਾ ਪੈਂਦਾ ਹੈ। ਸ਼ਹਿਰੀ ਬਜ਼ੁਰਗ ਭਾਵੇਂ ਪੜ੍ਹੇ ਲਿਖੇ ਹਨ ਪਰ ਜ਼ਿੰਦਗੀ ਦੇ ਨਵੇਂ ਤੌਰ ਤਰੀਕਿਆਂ ਨੇ ਉਨ੍ਹਾਂ ਨੂੰ ਬੇਵੱਸ ਕਰ ਦਿੱਤਾ ਹੈ। ਸ਼ਹਿਰਾਂ ਵਿਚ ਪਦਾਰਥਵਾਦੀ ਸੱਭਿਆਚਾਰ ਇੰਨਾ ਭਾਰੂ ਹੋ ਰਿਹਾ ਹੈ ਕਿ ਗੁਆਂਢ ਵਿਚ ਰਹਿੰਦੇ ਪਰਵਾਰਾਂ ਦੇ ਮੈਂਬਰ ਇਕ ਦੂਜੇ ਨੂੰ ਮਿਲਣ

ਦੀ ਗੱਲ ਤਾਂ ਦੂਰ, ਪਛਾਣਦੇ ਵੀ ਨਹੀਂ ਹਨ। ਸ਼ਹਿਰਾਂ ਦੇ ਬਹੁਮੰਜ਼ਲੀ ਫਲੈਟ ਬਜ਼ੁਰਗਾਂ ਦੇ ਰਹਿਣ ਲਈ ਉਂਝ ਵੀ ਢੁਕਵੇਂ ਨਹੀਂ ਹਨ। ਸ਼ਹਿਰੀ ਖੇਤਰ ਵਿਚ ਵੀ ਅਸੀਂ ਅਜੇ ਤਕ ਬਜ਼ੁਰਗਾਂ ਨੂੰ ਉਨ੍ਹਾਂ ਦੇ ਬੈਠਣ-ਉੱਠਣ ਲਈ ਅਤੇ ਮਨੋਰੰਜਨ ਲਈ ਉਸ ਕਿਸਮ ਦਾ ਸੰਸਥਾਗਤ ਢਾਂਚਾ ਮੁਹੱਈਆ ਨਹੀਂ ਕਰਵਾ ਸਕੇ ਜਿਹੋ ਜਿਹਾ ਪੱਛਮੀ ਦੇਸ਼ਾਂ ਵਿਚ ਉਸਾਰਿਆ ਗਿਆ ਹੈ। ਮਾਰਚ ਮਹੀਨੇ ਮੈਂ ਆਪਣੀ ਵੈਨਕੂਵਰ ਦੀ ਯਾਤਰਾ ਦੌਰਾਨ ਪ੍ਰੋਗਰੈਸਿਵ ਇੰਟਰ ਕਲਚਰਲ ਸੁਸਾਇਟੀ ਵੱਲੋਂ ਬਹੁਤ ਖ਼ੂਬਸੂਰਤ ਗੁਰੂ ਨਾਨਕ ਮਿਸ਼ਨ ਬਜ਼ੁਰਗ ਅਰਾਮ-ਘਰ ਦੇਖਿਆ ਸੀ ਜਿਸ ਵਿਚ ਸੈਂਕੜੇ ਬਜ਼ੁਰਗ ਆਪਣੀ ਜ਼ਿੰਦਗੀ ਦੇ ਆਖਰੀ ਦਿਨ ਸੁਖ-ਅਰਾਮ ਅਤੇ ਸਹੂਲਤਾਂ ਨਾਲ ਗੁਜ਼ਾਰ ਰਹੇ ਹਨ। ਕੈਨੇਡਾ ਦੀ ਫੈਡਰਲ ਅਤੇ ਬ੍ਰਿਟਿਸ਼ ਕੋਲੰਬੀਆ ਸੂਬਾਈ ਸਰਕਾਰ ਵੱਲੋਂ ਇਹ ਸਾਰਾ ਖਰਚਾ ਕੀਤਾ ਜਾ ਰਿਹਾ ਹੈ।

ਬਜ਼ੁਰਗਾਂ ਦੀ ਦੇਖ-ਭਾਲ ਦਾ ਕਾਰਜ ਉਨ੍ਹਾਂ ਦੇ ਵਾਰਸਾਂ ਉੱਪਰ ਪਾਉਣ ਲਈ ਭਾਰਤ ਸਰਕਾਰ ਵੱਲੋਂ ਸਾਲ ੨੦੦੭ ਵਿਚ ਇਕ ਵਿਆਪਕ ਕਾਨੂੰਨ ਬਣਾ ਕੇ ਵਾਰਸਾਂ ਨੂੰ ਕਾਨੂੰਨੀ ਰੂਪ ਵਿਚ ਇਸ ਕੰਮ ਲਈ ਜ਼ਿੰਮੇਵਾਰ ਬਣਾ ਦਿੱਤਾ ਹੈ। ਅਜੇ ਇਸ ਕਾਨੂੰਨ ਨੂੰ ਸਮੁੱਚੇ ਰੂਪ ਵਿਚ ਲਾਗੂ ਕਰਨ ਲਈ ਬਹੁਤ ਸਾਰੇ ਕਦਮ ਚੁੱਕੇ ਜਾਣੇ ਬਾਕੀ ਹਨ। ਹਰ ਰਾਜ ਵੱਲੋਂ ਕਾਨੂੰਨ ਦੀ ਰੋਸ਼ਨੀ ਵਿਚ ਨਿਯਮਾਂ ਨੂੰ ਪਰਿਭਾਸ਼ਤ ਕਰਨਾ ਹੈ। ਫਿਰ ਸਬ-ਡਵੀਜ਼ਨ ਅਤੇ ਜ਼ਿਲ੍ਹਾ ਪੱਧਰ 'ਤੇ ਸਥਾਪਿਤ ਕੀਤੀਆਂ ਟ੍ਰਿਬਿਊਨਲਾਂ ਨੂੰ ਬਜ਼ੁਰਗਾਂ ਦੀਆਂ ਸਮੱਸਿਆਵਾਂ ਫੌਰੀ ਤੌਰ 'ਤੇ ਨਜਿੱਠਣ ਦੇ ਸਮਰੱਥ ਬਣਾਉਣਾ ਹੈ। ਬਜ਼ੁਰਗ-ਘਰਾਂ ਲਈ ਆਪਣੇ ਬਜਟਾਂ ਵਿਚ ਲੋੜੀਂਦੀ ਤਜਵੀਜ਼ ਰੱਖੀ ਜਾਣੀ ਹੈ। ਹਸਪਤਾਲਾਂ ਦਾ ਮੁੱਢਲਾ ਢਾਂਚਾ ਮਜ਼ਬੂਤ ਕਰ ਕੇ ਹੀ ਬਜ਼ੁਰਗਾਂ ਲਈ ਬਿਸਤਰੇ ਰਾਖਵੇਂ ਰੱਖਣ ਦੀ ਸੰਭਾਵਨਾ ਹੈ। ਹਾਲ ਦੀ ਘੜੀ ਤਾਂ ਗਰੀਬ ਬਜ਼ੁਰਗਾਂ ਨੂੰ ਮਿਲਣ ਵਾਲੀ ਬੁਢਾਪਾ ਪੈਨਸ਼ਨ ਦੀ ਰਕਮ ਵੀ ਘੱਟ ਹੈ। ਪੰਜਾਬ ਵਿਚ ਵੀ ਬਜ਼ੁਰਗਾਂ ਦੀ ਸੰਭਾਲ ਦੇ ਕਾਨੂੰਨ ਨੂੰ ਲਾਗੂ ਕਰ ਕੇ ਇਹ ਉਨ੍ਹਾਂ ਪਹਿਲੇ ਰਾਜਾਂ ਵਿਚ ਸ਼ਾਮਲ ਹੋ ਗਿਆ ਹੈ ਜਿੱਥੇ ਸੱਠ ਸਾਲ ਤੋਂ ਉੱਪਰ ਦੇ ਬਜ਼ੁਰਗ ਕਾਨੂੰਨੀ ਤੌਰ 'ਤੇ ਆਪਣੇ ਬੱਚਿਆਂ/ਵਾਰਸਾਂ ਤੋਂ ਸਹਾਇਤਾ ਦੀ ਮੰਗ ਕਰ ਸਕਦੇ ਹਨ।

ਬਜ਼ੁਰਗਾਂ ਦੀ ਦੇਖ-ਭਾਲ ਲਈ ਕਾਨੂੰਨ ਦੀਆਂ ਧਾਰਾਵਾਂ ਸਾਡੇ ਸਮਾਜ ਦੇ ਉਸ ਵੱਡੇ ਵਰਗ ਨੂੰ ਅੱਖੋਂ ਓਹਲੇ ਕਰ ਗਈਆਂ ਜਿਨ੍ਹਾਂ ਪਾਸ ਖ਼ੁਦ ਜਾਂ ਉਨ੍ਹਾਂ ਦੇ ਵਾਰਸਾਂ ਪਾਸ ਕੋਈ ਜ਼ਮੀਨ-ਜਾਇਦਾਦ ਨਹੀਂ ਹੈ। ਵੱਡੀ ਗਿਣਤੀ ਵਿਚ ਗਰੀਬ ਅਤੇ ਬੇਰੁਜ਼ਗਾਰਾਂ ਨੂੰ ਆਪਣੇ ਬਜ਼ੁਰਗ ਮਾਪਿਆਂ ਨੂੰ ਸੰਭਾਲਣ ਲਈ ਕਿਵੇਂ ਕਹਾਂਗੇ? ਇਸ ਕਾਨੂੰਨ ਵਿਚ ਸਪੱਸ਼ਟ ਨਹੀਂ ਕੀਤਾ ਗਿਆ ਕਿ ਬੁਢਾਪੇ ਦੀ ਆਮ ਜ਼ਿੰਦਗੀ ਬਸਰ ਕਰਨ ਲਈ ਕਿਨ੍ਹਾਂ ਸਹੂਲਤਾਂ ਦੀ ਜ਼ਰੂਰਤ ਹੈ। ਅਜਿਹੀ ਹਾਲਤ ਵਿਚ ਮਾਪਿਆਂ ਅਤੇ ਸੰਤਾਨ ਵਿਚ ਕਈ ਥਾਵਾਂ 'ਤੇ ਫਜ਼ੂਲ ਦੀ ਕਸ਼ਮਕਸ਼ ਵੀ ਸ਼ੁਰੂ ਹੋ ਸਕਦੀ ਹੈ। ਰਾਜ ਸਰਕਾਰਾਂ ਵੱਲੋਂ ਝਗੜੇ ਨਿਪਟਾਉਣ ਲਈ ਟ੍ਰਿਬਿਊਨਲ ਸਥਾਪਿਤ ਕਰਨ ਨੂੰ ਸਮਾਂ-ਬੱਧ ਨਹੀਂ ਕੀਤਾ

ਗਿਆ। ਨਿਯਮਿਤ ਢੰਗ ਨਾਲ ਇਹ ਅਹਿਮ ਕਾਰਜ ਨੂੰ ਨਿਪਟਾਉਣਾ ਇੰਨਾ ਅਸਾਨ ਨਹੀਂ ਹੋਵੇਗਾ। ਇਸੇ ਤਰ੍ਹਾਂ ਬੇ-ਔਲਾਦ ਬਜ਼ੁਰਗਾਂ ਵੱਲੋਂ ਕਿਸ ਸੰਬੰਧੀ ਨੂੰ ਜਾਇਦਾਦ ਦਿੱਤੀ ਜਾਣੀ ਹੈ, ਇਸ ਨੂੰ ਪਹਿਲਾਂ ਕਿਵੇਂ ਨਿਰਧਾਰਿਤ ਕੀਤਾ ਜਾਵੇਗਾ, ਕਿਉਂਕਿ ਵਸੀਅਤ ਦਾਹਿੰਦਾ ਨੂੰ ਇਸ ਦਸਤਾਵੇਜ਼ ਦੀ ਜਾਣਕਾਰੀ ਵਸੀਅਤ ਕੁਨਿੰਦਾ ਦੀ ਮੌਤ ਬਾਅਦ ਹੀ ਪਤਾ ਲੱਗਣੀ ਚਾਹੀਦੀ ਹੈ।

ਜੇਕਰ ਨਹੁੰ-ਮਾਸ ਦੇ ਰਿਸ਼ਤੇ ਵਿਚ ਇੰਨੀਆਂ ਤ੍ਰੇੜਾਂ ਆ ਜਾਣ ਕਿ ਉਹ ਇਕ ਦੂਜੇ ਨੂੰ ਬੇਲੋੜੇ ਸਮਝਣ ਤਾਂ ਕਿਹੜੀ ਕਚਹਿਰੀ ਮਾਂ-ਪੁੱਤਾਂ ਦੇ ਝਗੜੇ ਨਿਪਟਾਉਣ ਦੇ ਸਮਰੱਥ ਹੈ? ਜ਼ਿਲ੍ਹਾ ਪ੍ਰਸ਼ਾਸਨ ਮੁਖੀ ਹੁੰਦੇ ਹੋਏ ਸੰਗਤ-ਦਰਸ਼ਨ ਵਿਚ ਬਹੁਤ ਝਗੜੇ ਅਜਿਹੇ ਆਏ। ਬਿਰਧ ਮਾਵਾਂ-ਬਜ਼ੁਰਗਾਂ ਨੇ ਬਹੁਤ ਸਾਰੀਆਂ ਲਿਖਤੀ ਦਰਖਾਸਤਾਂ ਇਹ ਪੇਸ਼ ਕੀਤੀਆਂ ਕਿ ਉਨ੍ਹਾਂ ਦੇ ਪੁੱਤਰਾਂ ਨੇ ਉਨ੍ਹਾਂ ਦੇ ਨਾਂ ਦੀ ਜ਼ਮੀਨ ਨੱਪ ਲਈ ਹੈ ਅਤੇ ਉਨ੍ਹਾਂ ਨੂੰ ਰੋਟੀ ਵੀ ਨਹੀਂ ਦਿੱਤੀ ਜਾਂਦੀ। ਬਹੁਤ ਸਾਰੀਆਂ ਸ਼ਿਕਾਇਤਾਂ ਨੂੰਹਾਂ-ਪੁੱਤਰਾਂ ਵੱਲੋਂ ਕੀਤੀ ਜਾਂਦੀ ਬਦਸਲੂਕੀ ਨਾਲ ਸੰਬੰਧਿਤ ਹੁੰਦੀਆਂ ਹਨ। ਮੈਂ ਕਈ ਵਾਰ ਅਜਿਹੇ ਬਦਕਿਸਮਤ ਬਜ਼ੁਰਗਾਂ ਨੂੰ ਨਿਮਰਤਾ ਸਹਿਤ ਪੁੱਛਦਾ ਹਾਂ ਕਿ ਜੇ ਖ਼ੂਨ ਦੇ ਸੰਬੰਧ ਆਪਣਾ ਫਰਜ਼ ਪਹਿਚਾਨਣ ਤੋਂ ਪਾਸਾ ਵੱਟ ਗਏ ਹਨ ਤਾਂ ਕਿਹੜੀ ਕਚਹਿਰੀ ਉਨ੍ਹਾਂ ਨੂੰ ਇਨਸਾਫ਼ ਦੇਵੇਗੀ? ਪੁਰਾਣੇ ਜਾਂ ਨਵੇਂ ਕਾਨੂੰਨ ਦਾ ਮਸਲਾ ਨਹੀਂ, ਸਵਾਲ ਹੈ ਕਿ ਸਾਡੇ ਢਾਂਚੇ ਵਿਚ ਨਿਆਂ ਪ੍ਰਾਪਤ ਕਰਨ ਲਈ ਬਹੁਤ ਸਮਾਂ ਲੱਗ ਜਾਂਦਾ ਹੈ ਅਤੇ ਦੁਖੀ ਵਿਅਕਤੀ ਆਪਣੇ ਹੀ ਖ਼ੂਨ ਦੇ ਪਾਣੀ ਹੋਣ ’ਤੇ ਝੂਰਦਾ ਦਮ ਤੋੜ ਜਾਂਦਾ ਹੈ।

ਬਜ਼ੁਰਗਾਂ ਦੀ ਦੇਖ-ਭਾਲ ਲਈ ਬਣੇ ਕਾਨੂੰਨ ਵਾਸਤਵ ਵਿਚ ਵਾਰਸਾਂ ਨੂੰ ਆਪਣੇ ਮਾਪਿਆਂ ਨੂੰ ਸੰਭਾਲਣ ਪ੍ਰਤੀ ਚੇਤੰਨ ਕਰਨ ਅਤੇ ਉਨ੍ਹਾਂ ਦੇ ਸਮਾਜਿਕ ਫਰਜ਼ਾਂ ਨੂੰ ਕਾਨੂੰਨੀ ਰੂਪ ਦੇਣ ਦਾ ਸਫਲ ਕਾਰਜ ਕਰ ਰਹੇ ਹਨ। ਪੱਛਮੀ ਤਰਜ਼ ਦੀ ਥਾਂ ਅਜੇ ਸਾਨੂੰ ਸ਼ਹਿਰਾਂ ਅਤੇ ਵਿਸ਼ੇਸ਼ ਰੂਪ ਵਿਚ ਪਿੰਡਾਂ ਵਿਚ ਬਜ਼ੁਰਗ-ਅਰਾਮ ਘਰ ਹੀ ਚਾਹੀਦੇ ਹਨ ਕਿਉਂਕਿ ਬਹੁਤ ਬਜ਼ੁਰਗ ਆਪਣੇ ਘਰਾਂ ਵਿਚ ਹੀ ਸੌਣ ਨੂੰ ਤਰਜੀਹ ਦਿੰਦੇ ਹਨ। ਅਜਿਹੇ ਅਰਾਮ-ਘਰਾਂ ਦੀ ਉਸਾਰੀ ਅਤੇ ਸੰਚਾਲਨ ਵਿਚ ਗੈਰ-ਸਰਕਾਰੀ ਸੇਵਾ ਸੰਸਥਾਵਾਂ ਅਹਿਮ ਭੂਮਿਕਾ ਨਿਭਾ ਸਕਦੀਆਂ ਹਨ। ਜਿੰਨਾ ਆਪਣੀ ਸਾਰੀ ਜ਼ਿੰਦਗੀ ਸਾਡੇ ਪਾਲਣ-ਪੋਸ਼ਣ ਵਿਚ ਲਾਈ, ਉਨ੍ਹਾਂ ਨੂੰ ਲਾਚਾਰ ਅਤੇ ਬੇਸਹਾਰਾ ਛੱਡ ਕੇ ਕੱਲ ਨੂੰ ਅਸੀਂ ਆਪਣੇ ਬੱਚਿਆਂ ਤੋਂ ਕਿਹੜੀ ਸੇਵਾ ਦੀ ਉਮੀਦ ਕਰਾਂਗੇ। ਬਜ਼ੁਰਗਾਂ ਪਾਸ ਅਨੁਭਵ ਦਾ ਢੇਰ ਖ਼ਜ਼ਾਨਾ ਸਾਡੀਆਂ ਕਈ ਸਮੱਸਿਆਵਾਂ ਹੱਲ ਕਰਨ ਵਿਚ ਸਹਾਈ ਹੋ ਸਕਦਾ ਹੈ।

ਸਾਹਿਤਕ ਭਾਸ਼ਾ ਵਿਚ ਬਜ਼ੁਰਗਾਂ ਨੂੰ ਜੜ੍ਹਾਂ ਨਾਲ ਤਸ਼ਬੀਹ ਦਿੱਤੀ ਗਈ ਹੈ। ਜੜ੍ਹਾਂ ਤੋਂ ਅੱਗੇ ਕਰੂੰਬਲਾਂ, ਟਾਹਣੀਆਂ ਅਤੇ ਘਣੀਆਂ ਛਾਂਵਾਂ ਪੈਦਾ ਹੁੰਦੀਆਂ ਹਨ। ਜੜ੍ਹਾਂ ਨਾਲੋਂ ਟੁੱਟ ਕੇ ਕੋਈ ਕਿਵੇਂ ਜਿਊਂਦਾ ਰਹਿ ਸਕਦਾ ਹੈ। ਹਨੇਰੀਆਂ ਅਤੇ ਝੱਖੜਾਂ

ਤੋਂ ਬਚਾਅ ਵੀ ਮਜ਼ਬੂਤ ਜੜ੍ਹਾਂ ਹੀ ਕਰਦੀਆਂ ਹਨ। ਜਿਊਂਦੇ ਜੀਅ ਅਸੀਂ ਬੇਸਮਝੀ ਕਾਰਨ ਮਾਪਿਆਂ ਅਤੇ ਬਜ਼ੁਰਗਾਂ ਦਾ ਸਤਿਕਾਰ ਕਰਨਾ ਭੁਲ ਜਾਂਦੇ ਹਾਂ ਅਤੇ ਪੈਰ-ਪੈਰ 'ਤੇ ਕਈ ਵਾਰੀ ਉਨ੍ਹਾਂ ਦੀ ਜ਼ਿੰਦਗੀ ਦੀਆਂ ਅਸਫਲਤਾਵਾਂ ਦਾ ਜ਼ਿਕਰ ਕਰ ਕੇ ਸ਼ਰਮਸਾਰ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ। ਅਸੀਂ ਇਹ ਭੁਲ ਜਾਂਦੇ ਹਾਂ ਕਿ ਅਸੀਂ ਆਪ ਖ਼ੁਦ ਕਿਹੜੀਆਂ ਪ੍ਰਾਪਤੀਆਂ ਕਰ ਕੇ ਮੱਲਾਂ ਮਾਰੀਆਂ ਹਨ ਜਿਸ 'ਤੇ ਆਉਣ ਵਾਲੀ ਪੀੜ੍ਹੀ ਫ਼ਖ਼ਰ ਕਰੇਗੀ। ਮਰਨ ਉਪਰੰਤ ਉਨ੍ਹਾਂ ਦੇ ਭੋਗ ਅਤੇ ਰਸਮਾਂ 'ਤੇ ਗੈਰ-ਜ਼ਰੂਰੀ ਖਰਚਾ ਕਰਦੇ ਹਾਂ। "ਮੋਇਆਂ ਦੀ ਪੂਜਾ ਹੁੰਦੀ ਹੈ, ਜਿਊਂਦਿਆਂ ਧੁਤਕਾਰੇ ਜਾਂਦੇ ਹਨ।" ਸ. ਦਰਸ਼ਨ ਸਿੰਘ ਆਵਾਰਾ ਦੇ ਸ਼ਬਦ ਪੂਰਨ ਰੂਪ ਵਿਚ ਅਜੇ ਵੀ ਸਾਡੇ 'ਤੇ ਢੁਕਵੇਂ ਹਨ।

ਬਜ਼ੁਰਗਾਂ ਨੂੰ ਆਪਣੀ ਆਖਰੀ ਉਮਰ ਸੁਖਦਾਇਕ ਕੱਟਣ ਲਈ ਆਪਣੇ ਦ੍ਰਿਸ਼ਟੀਕੋਨ ਵਿਚ ਵੀ ਤਬਦੀਲੀ ਲਿਆਉਣੀ ਜ਼ਰੂਰੀ ਹੈ। ਜਿੰਨੀ ਦੇਰ ਚੰਗੀ ਸਿਹਤ ਹੈ, ਉਸਾਰੂ ਗਤੀਵਿਧੀਆਂ ਵਿਚ ਭਾਗ ਲੈਂਦੇ ਰਹਿਣਾ ਚੰਗਾ ਹੈ। ਪੂਰਨ ਰੂਪ ਵਿਚ ਔਲਾਦ 'ਤੇ ਨਿਰਭਰ ਹੋ ਕੇ ਬੋਝ ਬਣਨ ਨਾਲੋਂ ਕਿਸੇ ਸੌਖੇ ਕੰਮ ਵਿਚ ਮਸ਼ਰੂਫ ਰਹਿਣ ਨਾਲ ਸਿਹਤ ਵੀ ਚੰਗੀ ਰੱਖੀ ਜਾ ਸਕਦੀ ਹੈ। ਬਹੁਤ ਸਾਰੇ ਨਾਮਵਰ ਵਿਅਕਤੀਆਂ ਨੇ ਬੁਢਾਪੇ ਵਿਚ ਵੀ ਕਾਮਯਾਬੀਆਂ ਹਾਸਲ ਕੀਤੀਆਂ। ਸੌ ਸਾਲਾ ਬਜ਼ੁਰਗ ਐਥਲੀਟ ਫੌਜਾ ਸਿੰਘ ਅਜੇ ਵੀ ਖੇਡ ਮੈਦਾਨ ਦਾ ਸ਼ਿੰਗਾਰ ਹੈ। ਜਾਰਜ ਬਰਨਜ਼ ਨੂੰ ਜਦ ਵਿਸ਼ਵ ਪ੍ਰਸਿੱਧ ਆਸਕਰ ਖ਼ਿਤਾਬ ਮਿਲਿਆ ਉਦੋਂ ਉਹ ੮੦ ਸਾਲ ਦਾ ਸੀ ਅਤੇ ਆਪਣੀ ਉਮਰ ਦੇ ੯੦ਵੇਂ ਸਾਲ ਵਿਚ ਉਸ ਨੇ ਦਸ ਸਾਲ ਦਾ ਹੋਰ ਕੰਟਰੈਕਟ ਕੀਤਾ ਸੀ। ਥਾਮਸ ਅਲਵਾ ਐਡੀਸਨ ਬਜ਼ੁਰਗ ਹੁੰਦਿਆਂ ਵੀ ਇੰਨੇ ਸਕਾਰਾਤਮਕ ਵਿਚਾਰਾਂ ਦਾ ਸੀ ਕਿ ਜਦ ੬੭ ਸਾਲ ਦੀ ਉਮਰ ਵਿਚ ਉਸ ਦੀ ਵਰਕਸ਼ਾਪ ਅੱਗ ਨਾਲ ਸੜ ਕੇ ਸੁਆਹ ਹੋ ਗਈ ਤਾਂ ਕਹਿਣ ਲੱਗਾ ਕਿ ਚੰਗਾ ਹੋਇਆ ਉਸਦੀਆਂ ਸਾਰੀਆਂ ਗਲਤੀਆਂ ਸੜ ਗਈਆਂ ਹਨ, ਹੁਣ ਫੇਰ ਤੋਂ ਸ਼ੁਰੂ ਕਰਾਂਗਾ। ਕਿਸੇ ਨਾ ਕਿਸੇ ਉਸਾਰੂ ਕੰਮ ਵਿਚ ਰੁੱਝੇ ਰਹਿਣਾ ਚੰਗੇ ਬੁਢਾਪੇ ਦੀ ਨਿਸ਼ਾਨੀ ਹੈ।

ਜੀਵਨ ਇਕ ਸਫਰ ਹੈ ਜਿਸ ਦਾ ਆਖਰੀ ਪੜਾਅ ਬੁਢਾਪਾ ਹੈ। ਇਸ ਉਮਰ ਵਿਚ ਸਰੀਰ ਕਮਜ਼ੋਰ ਹੋ ਜਾਂਦਾ ਹੈ, ਅੱਖਾਂ ਦੀ ਰੋਸ਼ਨੀ ਘਟ ਜਾਂਦੀ ਹੈ, ਹੱਥ-ਪੈਰ ਕੰਬਣ ਲੱਗ ਜਾਂਦੇ ਹਨ ਅਤੇ ਸੋਟੀ ਸਹਾਰੇ ਤੁਰਨਾ ਵੀ ਮੁਸ਼ਕਲ ਹੋ ਜਾਂਦਾ ਹੈ। ਹਰ ਬਜ਼ੁਰਗ ਦੀ ਦਿਲੀ ਖਾਹਿਸ਼ ਹੁੰਦੀ ਹੈ ਕਿ ਇਸ ਸਮੇਂ ਉਸ ਦੇ ਪੁੱਤਰ, ਧੀਆਂ, ਪੋਤੇ, ਦੋਹਤੇ ਉਸ ਨਾਲ ਆਪਣੀਆਂ ਗੱਲਾਂ ਸਾਂਝੀਆਂ ਕਰਨ। ਆਪਣੀਆਂ ਕਾਮਯਾਬੀਆਂ ਅਤੇ ਅਸਫਲਤਾਵਾਂ ਬਾਰੇ ਦੱਸਣ। ਉਹ ਅਗਲੀ ਪੀੜ੍ਹੀ ਦੀਆਂ ਤਕਲੀਫਾਂ ਅਤੇ ਖੁਸ਼ੀਆਂ ਵੰਡਾਉਣੀਆਂ ਚਾਹੁੰਦੇ ਹਨ। ਪਰ ਕੁਝ ਖੁਸ਼ਨਸੀਬ ਮਾਪਿਆਂ ਨੂੰ ਹੀ ਅਜਿਹਾ ਵਾਤਾਵਰਨ ਮਿਲਦਾ ਹੈ ਜਿੱਥੇ ਉਨ੍ਹਾਂ ਦਾ ਖੁਸ਼ੀਆਂ ਭਰਿਆ ਬੁਢਾਪਾ ਕੱਟਣ ਦੀ ਰੀਝ

ਪੂਰੀ ਹੁੰਦੀ ਹੈ। ਜਿਹੜੇ ਪਰਵਾਰਾਂ ਵਿਚ ਬਜ਼ੁਰਗਾਂ ਦੀ ਸੇਵਾ-ਸੰਭਾਲ ਖੁਸ਼ੀ ਖੁਸ਼ੀ ਹੋ ਰਹੀ ਹੁੰਦੀ ਹੈ ਉੱਥੇ ਪਰਮਾਤਮਾ ਆਪ ਨਿਵਾਸ ਕਰਦਾ ਹੈ। ਉਨ੍ਹਾਂ ਨਾਲ ਉਨ੍ਹਾਂ ਦੇ ਬਚਪਨ ਅਤੇ ਜਵਾਨੀ ਦੀਆਂ ਗੱਲਾਂ ਕਰੋ ਕਿੰਨੇ ਖੁਸ਼ ਹੁੰਦੇ ਹਨ। ਜੇ ਹੋਰ ਸਮਾਂ ਕੱਢ ਸਕੋ ਤਾਂ ਉਨ੍ਹਾਂ ਦੇ ਤਜਰਬਿਆਂ ਅਤੇ ਉਨ੍ਹਾਂ ਦੀਆਂ ਹੱਡ-ਬੀਤੀਆਂ ਨੂੰ ਲਿਖੋ ਤਾਂ ਜੋ ਕੁਝ ਸਬਕ ਤੁਹਾਨੂੰ ਵੀ ਮਿਲਣ। ਜੇ ਆਪਣੇ ਘਰ ਬਜ਼ੁਰਗ ਨਹੀਂ ਤਾਂ ਗੁਆਂਢੀ ਬਜ਼ੁਰਗਾਂ ਨਾਲ ਸਨੇਹ ਕਰੋ ਜਾਂ ਟੈਲੀਫ਼ੋਨ 'ਤੇ ਕਿਸੇ ਬਿਰਧ ਜੋੜੇ ਨੂੰ ਅਡਾਪਟ ਕੀਤਾ ਜਾ ਸਕਦਾ ਹੈ ਤਾਂ ਜੋ ਬਿਰਧ ਅਵਸਥਾ ਵਿਚ ਇਨ੍ਹਾਂ ਦਾ ਇਕੱਲਾਪਨ ਅਤੇ ਨਿਰਾਸ਼ਤਾ ਦੂਰ ਕੀਤੀ ਜਾ ਸਕੇ

ਅਦਬ ਅਤੇ ਅਸ਼ੀਰਵਾਦ ਇੱਕੋ ਸਿੱਕੇ ਦੇ ਦੋ ਪਾਸੇ ਹਨ। ਮਾਪਿਆਂ ਦੀ ਬੁੱਕਲ ਦਾ ਨਿੱਘ ਦੁਨੀਆ ਦੀਆਂ ਸਾਰੀਆਂ ਸੁਖ-ਸਹੂਲਤਾਂ ਨਾਲੋਂ ਉੱਤਮ ਹੈ। ■

---

## ...ਬਾਬਾ ਸੁੱਚਾ ਸਿੰਘ ਜੀ ਚੋਹਲਾ ਸਾਹਿਬ

*(ਸਫਾ ੭੧ ਦਾ ਬਾਕੀ)*

ਵਿਚ ਦੇਸ਼ ਅਜ਼ਾਦ ਹੋਣ ਤੋਂ ਬਾਅਦ ਉਨ੍ਹਾਂ ਦੀ ਜ਼ਬਤ ਕੀਤੀ ਹੋਈ ਜ਼ਮੀਨ ਵੀ ਸਰਕਾਰ ਨੇ ਵਾਪਸ ਦੇ ਦਿੱਤੀ।

ਬਾਕੀ ਦਾ ਜੀਵਨ ਉਨ੍ਹਾਂ ਨੇ ਪਰਮਾਤਮਾ ਦੇ ਨਾਮ ਦਾ ਭਜਨ-ਸਿਮਰਨ ਕਰਦਿਆਂ ਹੋਇਆਂ ਆਪਣੇ ਪਿੰਡ ਚੋਹਲਾ ਸਾਹਿਬ ਵਿਖੇ ਗੁਜ਼ਾਰਿਆ। ਉਹ ਸਵੇਰੇ ਪਰਸ਼ਾਦਾ ਛਕ ਕੇ ਕਰਤਾਰਪੁਰ ਸਾਹਿਬ ਗੁਰਦੁਆਰੇ ਵਿਚ ਚਲੇ ਜਾਂਦੇ ਸਨ ਜੋ ਪਿੰਡ ਦੇ ਬਾਹਰ ਬਾਬਾ ਜੀ ਦੇ ਖੇਤਾਂ ਤੋਂ ਅੱਧਾ ਕੁ ਕਿਲੋਮੀਟਰ ਉੱਪਰ ਸੁਸ਼ੋਭਿਤ ਹੈ, ਸਾਰਾ ਦਿਨ ਸਿਮਰਨ ਤੇ ਸੇਵਾ ਕਰਨੀ ਅਤੇ ਰਾਤ ਨੂੰ ਆਪਣੇ ਨਿਵਾਸ ਸਥਾਨ 'ਤੇ ਆ ਜਾਂਦੇ ਸਨ। ਉਨ੍ਹਾਂ ਨੇ ਪਿੰਡ ਲੜਕਿਆਂ ਦੇ ਸਰਕਾਰੀ ਮਿਡਲ ਸਕੂਲ ਵਾਸਤੇ ੩ ਵਿੱਘੇ ਜ਼ਮੀਨ ਦਿੱਤੀ। ਬਾਅਦ ਵਿਚ ਇਹ ਸਰਕਾਰੀ ਹਾਈ ਸਕੂਲ ਵੀ ਬਣ ਗਿਆ। ੧੯੬੨ ਈ: ਪੰਜਾਬ ਅਸੈਂਬਲੀ ਦੀ ਇਲੈਕਸ਼ਨ ਤੋਂ ਕੁਝ ਦਿਨ ਪਹਿਲਾਂ 'ਵੋਟ ਬੈਂਕ' ਦੇ ਸਿਆਸੀ ਮੁੱਦੇ ਨੂੰ ਨਜ਼ਰ ਰੱਖਦੇ ਹੋਏ ਅਤੇ ਢਾਏ ਦੇ ਪਿੰਡਾਂ ਦੀ ਲੰਬੇ ਸਮੇਂ ਦੀ ਮੰਗ ਨੂੰ ਪੂਰਾ ਕਰਦੇ ਹੋਏ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਇਸ ਸਕੂਲ ਨੂੰ ਇੱਥੋਂ ਚੁੱਕ ਕੇ ਖਾਲਸਾ ਹਾਈ ਸਕੂਲ ਵਾਲੀ ਜਗ੍ਹਾ ਉੱਪਰ ਬਦਲੀ ਕਰ ਦਿੱਤਾ ਅਤੇ ਖਾਲਸਾ ਸਕੂਲ ਨੂੰ ਤੋੜ ਦਿੱਤਾ ਗਿਆ। ਬਾਬਾ ਸੁੱਚਾ ਸਿੰਘ ਹੋਰਾਂ ਵਾਲੀ ਜ਼ਮੀਨ ਉੱਪਰ ਅੱਜ ਸਿਰਫ ਲੜਕਿਆਂ ਦਾ ਪ੍ਰਾਇਮਰੀ ਸਕੂਲ ਹੀ ਹੈ।

ਆਪ ਜੀ ੨੪ ਨਵੰਬਰ ੧੯੫੩ ਈ: ਨੂੰ ੭੩ ਸਾਲ ਦੀ ਉਮਰ ਆਪਣੇ ਨਿਵਾਸ ਸਥਾਨ ਚੋਹਲਾ ਸਾਹਿਬ ਵਿਖੇ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀ ਯਾਦ ਵਿਚ ਦੇਸ਼ ਭਗਤ ਸੁੱਚਾ ਸਿੰਘ ਯਾਦਗਾਰ ਸੁਸਾਇਟੀ, ਸੁੱਚਾ ਸਿੰਘ ਭਵਨ ਬਣਾ ਰਹੀ ਹੈ ਜਿਸ ਵਿਚ ਅਜ਼ਾਦੀ ਘੁਲਾਟੀਆਂ ਦਾ ਅਜਾਇਬ ਘਰ ਅਤੇ ਲਾਇਬ੍ਰੇਰੀ ਬਣਾਈ ਜਾ ਰਹੀ ਹੈ। ■

# 'ਬਾਜ਼' ਦਾ ਸਿੱਖ ਸੰਕਲਪ

-ਡਾ. ਜਸਬੀਰ ਸਿੰਘ*

ਬਾਜ਼ ਨੂੰ ਬਾਦਸ਼ਾਹੀ ਅਤੇ ਪ੍ਰਭੂਤਾ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਬਾਜ਼ ਇਕ ਸ਼ਿਕਾਰੀ ਪੰਛੀ ਹੈ ਜੋ ਗੁਲਾਬ ਚਸ਼ਮ ਪੰਛੀਆਂ ਦਾ ਰਾਜਾ ਹੈ। 'ਮਹਾਨਕੋਸ਼' ਅਨੁਸਾਰ "ਬਾਜ਼ ਜੁਰੱਰਹ ਦੀ ਮਦੀਨ ਹੈ, ਇਸ ਦਾ ਕੱਦ ਜੁਹਰੇ ਨਾਲੋਂ ਵੱਡਾ ਹੁੰਦਾ ਹੈ। ਬਾਜ਼ ਸਰਦ ਦੇਸ਼ਾਂ ਤੋਂ ਫੜ ਕੇ ਪੰਜਾਬ ਵਿਚ ਲਿਆਈਦਾ ਹੈ। ਇੱਥੇ ਆਂਡੇ ਨਹੀਂ ਦਿੰਦਾ, ਦਸ-ਬਾਰਾਂ ਵਰ੍ਹੇ ਇਹ ਸ਼ਿਕਾਰ ਦਾ ਕੰਮ ਦਿੰਦਾ ਹੈ, ਗਰਮੀਆਂ ਵਿਚ ਇਸ ਨੂੰ ਠੰਡੇ ਥਾਂ ਕੁਰੀਚ (ਕਰੀਜ) ਬੈਠਾਉਂਦੇ ਹਨ, ਜਦ ਇਹ ਪੁਰਾਣੇ ਖੰਭ ਸਿਟ ਕੇ ਨਵੇਂ ਬਦਲਦਾ ਹੈ, ਇਹ ਤਿੱਤਰ, ਮੁਰਗਾਬੀ ਅਤੇ ਸਹੇ ਦਾ ਚੰਗਾ ਸ਼ਿਕਾਰ ਕਰਦਾ ਹੈ, ਪੁਰਾਣੇ ਸਮੇਂ ਅਮੀਰ ਲੋਕ, ਬਾਜ਼ ਨੂੰ ਆਪਣੇ ਹੱਥ 'ਤੇ ਰੱਖਦੇ ਅਤੇ ਬਹੁਤ ਸ਼ਿਕਾਰ ਖੇਡਦੇ ਸਨ"।

ਬਾਜ਼ ਅਸਲ ਵਿਚ ਪੰਛੀਆਂ ਦਾ ਸ਼ਿਕਾਰ ਕਰਨ ਲਈ ਵਰਤਿਆ ਜਾਂਦਾ ਹੈ। ਬਾਜ਼ਾਂ ਦੀਆਂ ਬਹੁਤ ਸਾਰੀਆਂ ਕਿਸਮਾਂ ਹਨ। ਇਕ 'ਬਾਜ਼ ਕੱਟਾ' ਹੁੰਦਾ ਹੈ ਜੋ ਖ਼ਰਗੋਸ਼ ਦਾ ਸ਼ਿਕਾਰ ਵੀ ਕਰ ਲੈਂਦਾ ਹੈ, ਪਰ ਇਹ ਵੱਡੇ ਅਕਾਰ ਦਾ ਹੁੰਦਾ ਹੈ। ਦੂਜਾ "ਬਾਜ਼ ਜੁੱਰਾ" ਹੈ ਜੋ ਛੋਟੇ ਅਕਾਰ ਦਾ ਹੈ ਪਰ ਆਮ ਤੌਰ 'ਤੇ ਤਿੱਤਰਾਂ ਆਦਿ ਪੰਛੀਆਂ ਦਾ ਸ਼ਿਕਾਰ ਕਰਦਾ ਹੈ। ਬਾਜ਼ ਬੜੀ ਫੁਰਤੀ ਨਾਲ ਆਪਣੇ ਸ਼ਿਕਾਰ 'ਤੇ ਚਪੱਟਾ ਮਾਰਦਾ ਹੈ।

ਬਾਜ਼ ਨੂੰ ਸਿੱਖਾਂ ਦਾ ਕੌਮੀ ਪੰਛੀ ਤਸੱਵਰ ਕੀਤਾ ਜਾਂਦਾ ਹੈ। ਇਸ ਦੀ ਕੋਈ ਧਾਰਮਿਕ ਜਾਂ ਅਧਿਆਤਮਿਕ ਮਹੱਤਤਾ ਨਹੀਂ। ਬਾਜ਼ ਲਗਾਤਾਰ ਸਿੱਖ ਕਲਚਰ ਅਤੇ ਸਿੱਖ ਸਿਆਸਤ ਨਾਲ ਗੁਰੂ ਸਾਹਿਬਾਨ ਦੇ ਸਮੇਂ ਤੋਂ ਜੁੜਿਆ ਆ ਰਿਹਾ ਹੈ। ਸਿੱਖ ਤਵਾਰੀਖ਼ ਵਿਚ ਜ਼ਿਕਰ ਆਉਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ 'ਬਾਜ਼' ਆਪਣੇ ਕੋਲ ਰੱਖਦੇ ਹਨ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ :

*ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥* *(ਪੰਨਾ ੧੪੪)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮਨੁੱਖ ਨੂੰ ਸੰਸਾਰ ਦੇ ਰੂ-ਬ-ਰੂ ਆਤਮਿਕ ਪ੍ਰਭੂਸੱਤਾ ਬਖਸ਼ੀ ਜੋ ਸੰਸਾਰ ਦੇ ਇਤਿਹਾਸ ਵਿਚ ਪਹਿਲੀ ਵਾਰ ਵੇਖਣ ਵਿਚ ਆਈ ਅਤੇ ਸੁਤੰਤਰਤਾ ਦੀ ਗੂੰਜ ਹਰ ਪਾਸਿਓਂ ਉੱਠਣ ਲੱਗੀ। ਮੁਸਲਮਾਨ ਇਤਿਹਾਸਕਾਰ ਗੁਲਾਮ ਮੁਹੀਉਦੀਨ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਦਾਅਵਾ ਕੀਤਾ ਹੈ ਕਿ ਮੈਂ ਚਿੜੀਆਂ ਤੋਂ ਬਾਜ਼ ਤੁੜਾਵਾਂਗਾ, ਸਵਾ ਲੱਖ ਨਾਲ ਇੱਕ ਨੂੰ ਲੜਾਵਾਂਗਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜਦੋਂ ੧੬੩੧ ਈ: ਨੂੰ ਮਾਲਵੇ ਦੇ ਸਫ਼ਰ ਦੌਰਾਨ

* *Swarn colony, Gole- Gujral, jammu Tawi-180002(J&K) M.09906566604*

ਪਿੰਡ ਗੁੱਜਰਵਾਲ (ਪੰਜਾਬ ਦੇ ਜ਼ਿਲ੍ਹਾ ਲੁਧਿਆਣਾ ਦੇ ਇਕ ਪਿੰਡ) ਗਏ ਤਾਂ ਗੁਰੂ ਸਾਹਿਬ ਨੇ ਤਲਾਬ ਦੇ ਕੰਢੇ ਆਪਣੇ ਡੇਰੇ ਲਾਏ। ਪਿੰਡ ਦਾ ਚੌਧਰੀ ਫ਼ਤੋਈ ਬੜਾ ਹੰਕਾਰੀ ਅਤੇ ਅਮੀਰ ਸੀ। ਉਸ ਨੇ ਗੁਰੂ ਸਾਹਿਬ ਅਤੇ ਸਿੰਘਾਂ ਦੀ ਤਨਦੇਹੀ ਨਾਲ ਸੇਵਾ ਕੀਤੀ। ਜਦੋਂ ਉਹ ਗੁਰੂ-ਦਰਬਾਰ ਵਿਚ ਆਇਆ ਤਾਂ ਆਪਣੇ ਨੌਕਰਾਂ-ਚਾਕਰਾਂ ਤੋਂ ਇਲਾਵਾ ਹੱਥ 'ਤੇ 'ਬਾਜ਼' ਰੱਖ ਕੇ ਆਇਆ। ਚੌਧਰੀ ਫ਼ਤੋਈ ਨੇ ਗੁਰੂ ਸਾਹਿਬ ਨੂੰ ਕਿਹਾ, ਮੇਰੇ ਲਾਇਕ ਕੋਈ ਹੋਰ ਸੇਵਾ ਹੈ? ਜਾਣੀਂ-ਜਾਣ, ਮੀਰੀ-ਪੀਰੀ ਦੇ ਮਾਲਕ ਸਤਿਗੁਰੂ ਨੇ 'ਬਾਜ਼' ਦੀ ਮੰਗ ਕੀਤੀ। ਚੌਧਰੀ ਫ਼ਤੋਈ ਨਾ ਮੰਨਿਆ। ਗੁਰੂ ਸਾਹਿਬ ਨੇ ਉਸ ਨੂੰ ਕਿਹਾ, ਤੂੰ ਆਪਣੀ ਗੱਲ ਤੋਂ ਨਾ ਮੁੱਕਰ। ਆਖਰ ਚੌਧਰੀ ਬਾਜ਼ ਲੈ ਕੇ ਘਰ ਚਲਾ ਗਿਆ ਤਾਂ ਬਾਜ਼ ਨੇ 'ਚਮੜੇ ਦੀ ਪੇਟੀ' ਖਾ ਲਈ ਜਿਸ ਕਾਰਨ ਬਾਜ਼ ਬਿਮਾਰ ਹੋ ਗਿਆ। ਆਖਰ ਜਦੋਂ ਬਾਜ਼ ਬਹੁਤ ਜ਼ਿਆਦਾ ਬਿਮਾਰ ਹੋ ਗਿਆ ਤਾਂ ਚੌਧਰੀ ਫ਼ਤੋਈ ਬਾਜ਼ ਲੈ ਕੇ ਗੁਰੂ ਸਾਹਿਬ ਕੋਲ ਆ ਗਿਆ। ਗੁਰੂ ਸਾਹਿਬ ਨੇ ਜਿਉਂ ਹੀ ਬਾਜ਼ ਨੂੰ ਹੱਥ ਵਿਚ ਫੜ ਕੇ ਦਬਾਇਆ ਤਾਂ ਉਸ ਨੇ ਉਲਟੀ ਕੀਤੀ ਜਿਸ ਕਾਰਨ 'ਚਮੜੇ ਦੀ ਪੇਟੀ' ਬਾਹਰ ਆ ਗਈ ਅਤੇ ਬਾਜ਼ ਠੀਕ ਹੋ ਗਿਆ। ਚੌਧਰੀ ਨੇ ਗੁਰੂ ਸਾਹਿਬ ਦੇ ਕਹਿਣ 'ਤੇ ਆਪਣਾ ਹੰਕਾਰ ਤੋੜਿਆ ਅਤੇ ਚੌਧਰੀ ਦੀ ਬੇਨਤੀ 'ਤੇ ਗੁਰੂ ਸਾਹਿਬ ਨੇ 'ਬਾਜ਼' ਸਵੀਕਾਰ ਕੀਤਾ। ਚੌਧਰੀ ਨੇ ਗੁਰੂ ਸਾਹਿਬ ਤੋਂ ਮੁਆਫ਼ੀ ਮੰਗੀ ਅਤੇ ਚਰਨਾਂ ਵਿਚ ਢਹਿ ਪਿਆ। ਗੁਰੂ ਸਾਹਿਬ ਨੇ ਚੌਧਰੀ ਨੂੰ ਇਕ 'ਦਸਤਾਰਾ' ਭੇਟ ਕੀਤਾ, ਜੋ ਅੱਜ ਵੀ ਉਸ ਦੀ ਵੰਸ਼ ਕੋਲ 'ਪਵਿੱਤਰ ਨਿਸ਼ਾਨੀ' ਵਜੋਂ ਸੰਭਾਲ ਕੇ ਰੱਖਿਆ ਹੋਇਆ ਹੈ। ਬਾਅਦ ਵਿਚ ਚੌਧਰੀ ਫ਼ਤੋਈ ਨੇ ਗੁਰੂ ਸਾਹਿਬ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਗੁਰੂਸਰ ਮੰਜੀ ਸਾਹਿਬ, ਪਾਤਸ਼ਾਹੀ ਛੇਵੀਂ, ਬਣਾਇਆ।

ਸ੍ਰੀ ਅੰਮ੍ਰਿਤਸਰ ਦੇ ਮੁਕਾਮ 'ਤੇ ਜੋ ਸਿੱਖਾਂ ਅਤੇ ਮੁਗ਼ਲਾਂ ਵਿਚਕਾਰ ਜੰਗ ਹੋਈ ਸੀ ਉਸ ਦਾ ਪ੍ਰਮੁੱਖ ਕਾਰਨ ਵੀ 'ਬਾਜ਼' ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਿੱਖਾਂ ਸਮੇਤ ਸ਼ਿਕਾਰ ਖੇਡਣ ਲਈ ਗੁੰਮਟਾਲੇ ਵੱਲ ਗਏ ਹਨ। ਉਧਰ ਸ਼ਾਹਜਹਾਨ ਬਾਦਸ਼ਾਹ ਵੀ ਦੂਰ-ਦੁਰਾਡੇ ਆਪਣੇ ਲਸ਼ਕਰ ਸਮੇਤ ਸ਼ਿਕਾਰ ਖੇਡਣ ਆਇਆ ਸੀ। ਬਾਦਸ਼ਾਹ ਦਾ ਬਾਜ਼ ਆਪਣੇ ਸ਼ਿਕਾਰ ਨੂੰ ਠੂੰਗਾ ਮਾਰ ਕੇ ਤਸੀਹੇ ਦੇ ਰਿਹਾ ਸੀ। ਸ਼ਿਕਾਰ ਨੂੰ ਵਾਰ-ਵਾਰ ਅਸਮਾਨ ਉੱਤੇ ਲੈ ਜਾਂਦਾ ਅਤੇ ਫਿਰ ਧਰਤੀ 'ਤੇ ਆਣ ਕੇ ਸੁੱਟਦਾ ਸੀ।

*'ਤ੍ਰਿਪਤ ਬਾਜ ਵਹਿ ਚੋਟ ਨਾ ਕਰਹੀ, ਦੌਰ ਦੌਰ ਪੰਛੀ ਕੌ ਧਰਹੀ॥*

*(ਗੁਰਬਿਲਾਸ ਪਾਤਸ਼ਾਹੀ ਛੇਵੀਂ)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਬਾਜ਼ ਨੂੰ ਭੇਜ ਕੇ ਸ਼ਾਹੀ-ਬਾਜ਼ ਪਕੜ ਲਿਆਂਦਾ। ਜਦੋਂ ਸ਼ਾਹਜਹਾਨ ਦੀਆਂ ਫੌਜਾਂ ਬਾਜ਼ ਲੈਣ ਲਈ ਆਈਆਂ ਤਾਂ ਗੁਰੂ ਸਾਹਿਬ ਨੇ ਸਾਫ ਇਨਕਾਰ ਕਰ ਦਿੱਤਾ। ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ :

*'ਤਿਨ ਕੋ ਬਾਜ ਨਹੀਂ ਮੈ ਦੈਨਾ। ਤਾਜ ਬਾਜ ਤਿਨ ਕੇ ਸਭਿ ਲੈਨਾ।*
*ਦੇਸ ਰਾਜ ਮੈਂ ਤਿਨ ਕਾ ਲੈਹੋਂ। ਗਰੀਬ ਅਨਾਥਨਿ ਕੋ ਸਭ ਦੈਹੋਂ ॥੨੯॥*

ਸ਼ਾਹੀ ਫੌਜਾਂ ਦੀਆਂ ਲਗਾਤਾਰ ਧਮਕੀਆਂ ਦੇ ਬਾਵਜੂਦ ਗੁਰੂ ਸਾਹਿਬ ਨੇ ਬਾਜ਼ ਵਾਪਸ ਨਾ ਦਿੱਤਾ ਜਿਸ ਕਾਰਨ ੧੪ ਅਪ੍ਰੈਲ ੧੬੩੪ ਨੂੰ ਪਿੱਪਲੀ ਸਾਹਿਬ ਲਾਗੇ, ਅਜੋਕੇ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੇ ਮੁਕਾਮ 'ਤੇ ਭਾਰੀ ਜੰਗ ਹੋਈ। ਇਸੇ ਜੰਗ ਵਿਚ ਸ਼ਾਹਜਹਾਨ ਦਾ ਭੇਜਿਆ ਮੁਰਤਜ਼ਾ ਖਾਨ ਫੌਜਦਾਰ (ਜੋ ੭੦੦੦ ਫੌਜ ਲੈ ਕੇ ਲਾਹੌਰ ਤੋਂ ਆਇਆ ਸੀ) ਮਾਰਿਆ ਗਿਆ। ਮੁਗ਼ਲ ਫੌਜਾਂ ਅਤੇ ਸਿੱਖਾਂ ਦੇ ਕਾਫੀ ਸਿਪਾਹੀ ਵੀ ਦੋਹਾਂ ਪਾਸਿਉਂ ਮਾਰੇ ਗਏ ਸਨ।

ਸ੍ਰੀ ਗੁਰੂ ਅਰਜਨ ਸਾਹਿਬ ਲਾਹੌਰ ਜਾਣ ਤੋਂ ਪਹਿਲਾਂ ਬੇਟੇ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਤਾਕੀਦ ਕਰ ਗਏ ਸਨ "ਆਪਣੇ ਤਖਤ 'ਤੇ ਖ਼ੁਦ ਮੁਖਤਿਆਰ ਹੋ ਕੇ ਬੈਠੋ ਅਤੇ ਆਪਣੀ ਯੋਗਤਾ ਅਨੁਸਾਰ ਫੌਜ ਰੱਖੋ।" ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ 'ਅਕਾਲ ਤਖਤ ਸਾਹਿਬ' ਪ੍ਰਗਟ ਕਰਨ ਤੋਂ ਬਾਅਦ ਹੀ ਸੁਤੰਤਰਤਾ ਦੇ ਚਿੰਨ੍ਹ ਕਲਗੀ, ਦਸਤਾਰ, ਬਾਜ਼, ਘੋੜੇ ਹਥਿਆਰ ਆਦਿ ਵੀ ਰੱਖੇ ਜਿਨ੍ਹਾਂ ਦੀ ਮੁਗ਼ਲ ਹਕੂਮਤ ਸਮੇਂ ਰੱਖਣ ਤੋਂ ਮਨਾਹੀ ਕੀਤੀ ਗਈ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਵੀ 'ਬਾਜ਼' ਦੀ ਇਕ ਘਟਨਾ ਜੁੜੀ ਹੋਈ ਹੈ। ਗੁਰੂ ਸਾਹਿਬ ੧੬੯੮ ਈ: ਨੂੰ ਬਿਲਾਸਪੁਰ ਵਿਚ ਆਏ ਸਨ। ਬਿਲਾਸਪੁਰ ਦੇ ਪੱਛਮ ਵੱਲ ਇਕ ਪਿੰਡ 'ਛੋਟਾ ਮਰ੍ਹਵਾ' ਵਿਚ ਆ ਕੇ ਕਿਆਮ ਕੀਤਾ। ਗੁਰੂ ਸਾਹਿਬ ਕਪਾਲ ਮੋਚਨ ਨੇੜੇ ਬਿਲਾਸਪੁਰ ਸੈਰ ਕਰਨ ਆਏ ਸਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਾਜ਼, ਜਿਸ ਦਾ ਨਾਂ ਗੋਲਾ ਸੀ, ਪਿੰਡ ਦੇ ਇਕ ਉੱਚੇ ਦਰੱਖਤ ਉੱਪਰ ਜਾ ਬੈਠਾ। ਕੁਝ ਸਿੱਖ ਬਾਜ਼ ਫੜਨ ਲਈ ਗਏ ਪਰ ਬਾਜ਼ ਨੇ ਆਉਣ ਦਾ ਕੋਈ ਸੰਕੇਤ ਨਾ ਦਿੱਤਾ। ਆਖਰਕਾਰ ਗੁਰੂ ਸਾਹਿਬ ਨੂੰ ਆਪ ਜਾਣਾ ਪਿਆ ਅਤੇ ਬਾਜ਼ ਨੂੰ ਪਿਆਰ ਨਾਲ ਬੁਲਾਇਆ, "ਗੋਲਾ ਭੋਲਾ, ਇੰਝ ਆਪਣੇ ਉਸਤਾਦ ਤੋਂ ਮੁਖ਼ ਨਹੀ ਮੋੜਦੇ"। ਇਹ ਲਫ਼ਜ਼ ਸੁਣਦੇ ਸਾਰ ਹੀ ਬਾਜ਼ ਹੇਠਾਂ ਆ ਕੇ ਬਾਜ਼ਾਂ ਵਾਲੇ ਪਾਤਸ਼ਾਹ ਦੇ ਬਾਜੂਬੰਦ 'ਤੇ ਬਹਿ ਗਿਆ। ਇਸ ਇਤਿਹਾਸਿਕ ਗੁਰਦੁਆਰੇ ਦਾ ਨਾਂ ਵੀ ਗੁਰੂ ਸਾਹਿਬ ਦੇ ਬਾਜ਼ 'ਗੋਲਾ' ਦੇ ਨਾਂ 'ਤੇ ਗੁਰਦੁਆਰਾ ਗੋਲਪੁਰ ਸਾਹਿਬ ਰੱਖਿਆ ਗਿਆ ਹੈ।

ਸਿੱਖ ਗੁਰੂ ਸਾਹਿਬਾਨ ਨੇ ਤਵਾਰੀਖ਼ ਵਿਚ ਕੁਝ ਅਜਿਹੀਆਂ ਸ੍ਵੈ-ਚਾਲਕ ਸ਼ਕਤੀਆਂ ਨੂੰ ਪ੍ਰਗਟ ਕੀਤਾ ਜਿਸ ਕਾਰਨ ਤਵਾਰੀਖ਼ ਆਪਣੇ ਹਰ ਪਹਿਲੂ ਵਿਚ ਵੱਟਣ 'ਤੇ ਮਜਬੂਰ ਹੋ ਗਈ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਕੈਪਟਨ ਮਰੇ ਨੇ ਭਾਈ ਰਤਨ ਸਿੰਘ (ਭੰਗੂ) ਨੂੰ ਪੁੱਛਿਆ ਕਿ ਸਿੱਖਾਂ ਨੇ ਪਾਤਸ਼ਾਹੀ ਕਿਵੇਂ ਹਾਸਲ ਕੀਤੀ ਤਾਂ ਉਸ ਨੇ ਕਿਹਾ:

*ਸਾਰੀ ਹਿੰਦ ਚੁੱਗ ਤਿਨਿ ਪਾਸ, ਕੌਣ ਗਜ਼ਬ ਕਰ ਏ ਭਏ ਨਾਸ*
*ਰੱਯਤ ਛੇਲੀ ਹਾਕਮ ਸ਼ੇਰ, ਹਾਕਮ ਬਾਜ਼ ਔ ਰਯਤ ਬਟੇਰ ॥੧੪॥*

ਦੋਹਰਾ *ਛੇਲੀਅਨ ਮਾਰੇ ਸ਼ੇਰ ਕਿਮ, ਕਿਮ ਬਟੇਰਨ ਮਾਰੇ ਬਾਜ਼?*
*ਹਾਕਮ ਮਾਰੇ ਰੱਯਤੈਂ ਯਹ ਕਰਮਾਤਹਿ ਕਾਜ ॥੧੫॥*

*(ਸ੍ਰੀ ਗੁਰ ਪੰਥ ਪ੍ਰਕਾਸ਼)* ■

*ਗਾਗਰ 'ਚ ਸਾਗਰ-੩੦*

# ਪ੍ਰੇਮ ਕਲਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

*(ਤ੍ਵ ਪ੍ਰਸਾਦਿ ਸਵੱਯੇ)*

ਸੋਲ੍ਹਾਂ ਕਲਾਵਾਂ ਵਿੱਚੋਂ ਸੋਲ੍ਹਵੀਂ ਕਲਾ 'ਪ੍ਰੇਮ ਕਲਾ' ਹੈ। ਪ੍ਰੇਮ ਤੋਂ ਭਾਵ ਸਨੇਹ ਜਾਂ ਪਿਆਰ ਹੈ ਤੇ ਪਿਆਰ ਦੇ ਸਮਾਨਅਰਥੀ ਸ਼ਬਦ ਉਲਫ਼ਤ, ਅਸਨੇਹ, ਅਨੁਰਾਗ, ਹਿਤ, ਨੇਹ, ਭਾਉ, ਭਾਇ, ਮੋਹ, ਰਮਣ, ਰਾਗ, ਰੰਗ, ਲਾਡ ਆਦਿ ਵੀ ਹਨ। ਦਾਨਿਆਂ ਦਾ ਕਥਨ ਹੈ ਕਿ ਪ੍ਰੇਮ ਕਲਾ ਉਹ ਸ਼ਕਤੀ ਹੈ ਜਿਸ ਨੇ ਇਸ ਸੰਸਾਰ ਨੂੰ ਸੂਤਰ-ਬੱਧ ਕਰ ਕੇ ਸੰਵਾਰਿਆ ਹੈ। ਪ੍ਰੇਮ ਦੀ ਸ਼ਕਤੀ ਦੇ ਸਹਾਰੇ ਹੀ ਸੰਸਾਰ ਦੇ ਕਾਰ-ਵਿਹਾਰ, ਰਿਸ਼ਤੇ-ਨਾਤੇ ਚੱਲ ਰਹੇ ਹਨ। ਪ੍ਰੇਮ ਕਲਾ ਕਰਕੇ ਜ਼ਿੰਦਗੀ ਜੀਉਣ ਦਾ ਉਮਾਹ ਹੈ। ਦੂਈ ਦਵੈਤ ਨਾਲ ਸੁਖ-ਸ਼ਾਂਤੀ-ਸੰਤੋਖ ਹੋ ਹੀ ਨਹੀਂ ਸਕਦਾ। ਇਸ ਸੰਸਾਰ ਦੇ ਧਾਰਮਿਕ ਜਗਤ ਦੇ ਅਮੀਰ ਸਾਹਿਤ ਨੇ ਵਾਰ-ਵਾਰ ਪ੍ਰੇਮ ਦੀ ਭਾਸ਼ਾ ਦ੍ਰਿੜ੍ਹ ਕਰਵਾਈ ਹੈ। ਮਾਨਵਤਾ ਵਿੱਚੋਂ ਪ੍ਰੇਮ ਨੂੰ ਦੂਰ ਕਰ ਦਿਓ ਤਾਂ ਪਿੱਛੇ ਜੋ ਬਚੇਗਾ ਕੇਵਲ ਨਫ਼ਰਤ, ਈਰਖਾ, ਝਗੜੇ, ਕਤਲੋਗਾਰਤ ਆਦਿ, ਤਾਂ ਫਿਰ ਇਸ ਤੋਂ ਵੱਡਾ ਹੋਰ ਨਰਕ ਵੀ ਕੀ ਕਲਪਿਆ ਜਾ ਸਕਦਾ ਹੈ।ਹੁਣ ਇਸ ਨਰਕ ਨੂੰ ਸਵਰਗ ਵਿਚ ਬਦਲਣਾ ਹੋਵੇ ਤਾਂ ਕੇਵਲ ਪ੍ਰੇਮ ਹੀ ਬਦਲ ਸਕਦਾ ਹੈ। ਇਸ ਦੁਨੀਆ ਵਿਚ ਯੁੱਧ ਤੇ ਕਤਲੋਗਾਰਤ ਵੀ ਹੋਈ, ਅੰਤ ਫਿਰ ਸਮਝੌਤੇ ਹੋਏ ਤਾਂ ਇਸ ਪ੍ਰੇਮ ਦੀ ਸ਼ਕਤੀ ਨੇ ਹੀ ਮਿਲ ਬੈਠਣਾ ਸਿਖਾਇਆ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਇਸ ਸੰਸਾਰ ਨੂੰ ਪ੍ਰੇਮ ਦਾ ਸਬਕ ਸਿਖਾਉਂਦਿਆਂ ਪ੍ਰੇਰਿਆ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਫਿਰ ਸਤਿਗੁਰਾਂ ਨੇ ਤੀਜੇ ਜਾਮੇ ਵਿਚ ਇੰਵ ਫੁਰਮਾਇਆ:

*ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ॥ (ਪੰਨਾ ੧੦੧੬)*

ਜਦ ਪੰਜਵੇਂ ਜਾਮੇ ਵਿਚ ਪ੍ਰਭੂ ਪ੍ਰੀਤ ਦੀ ਪਰਿਭਾਸ਼ਾ ਦਿੰਦਿਆਂ ਫੁਰਮਾਨ ਕੀਤਾ ਕਿ ਕੋਈ ਮਨੁੱਖ ਅਤੀ ਸੁੰਦਰ ਹੋਵੇ ਜਾਂ ਉੱਚੀ ਕੁੱਲ ਦਾ ਹੋਵੇ, ਭਾਵੇਂ ਬਹੁਤ ਸਿਆਣਾ ਹੋਵੇ, ਮੁਖ ਤੋਂ ਬਹੁਤ ਗਿਆਨ ਦੀਆਂ ਵੀਚਾਰਾਂ ਕਰਨ ਵਾਲਾ ਵੀ ਹੋਵੇ ਜਾਂ ਬਹੁਤ ਧਨੀ ਹੋਵੇ। ਇੰਨਾ ਕੁਝ ਹੁੰਦਿਆਂ ਵੀ ਉਸ ਮਨੁੱਖ ਨੂੰ ਮੁਰਦਾ ਹੀ ਕਿਹਾ ਜਾਵੇਗਾ ਜੇਕਰ ਉਸ ਦੀ ਪ੍ਰਭੂ ਪਰਮਾਤਮਾ ਨਾਲ ਪ੍ਰੀਤ ਨਹੀਂ ਹੈ। ਭਾਵ ਪ੍ਰਭੂ ਪ੍ਰੇਮ ਤੋਂ ਬਗੈਰ ਬਾਕੀ ਸਭ ਕੁਝ

** ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

ਵਿਅਰਥ ਹੈ। ਕਿਉਂਕਿ ਸਿੱਖ ਧਰਮ ਅਨੁਸਾਰ ਪ੍ਰਭੂ ਦਾ ਘਰ ਮਨੁੱਖ ਦਾ ਹਿਰਦਾ ਹੈ ਤੇ ਜੇ ਮਨੁੱਖ ਪ੍ਰਭੂ ਨੂੰ ਪਿਆਰ ਕਰੇਗਾ ਤਾਂ ਮਨੁੱਖਤਾ ਨੂੰ ਵੀ ਪਿਆਰ ਕਰੇਗਾ। ਗੁਰੂ ਸਾਹਿਬਾਨ ਨੇ ਤਾਂ ਅਨੇਕਾਂ ਵਾਰ ਬਾਣੀ ਵਿਚ ਇਸ ਸਰੀਰ ਨੂੰ 'ਹਰਿਮੰਦਰ' ਕਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥ (ਪੰਨਾ ੧੩੪੬)*

ਭਾਵ ਇਹ ਸਰੀਰ ਹਰੀ (ਪ੍ਰਭੂ) ਦਾ ਮੰਦਰ (ਘਰ) ਹੈ ਜੋ ਰਤਨ ਰੂਪੀ ਗਿਆਨ ਦੇ ਪ੍ਰਕਾਸ਼ ਨਾਲ ਪ੍ਰਗਟ ਹੁੰਦਾ ਹੈ। ਫਿਰ ਸਤਿਗੁਰਾਂ ਨੇ ਫੁਰਮਾਇਆ ਹੈ ਕਿ 'ਹਰਿ ਮੰਦਰੁ ਸਬਦੇ ਖੋਜੀਐ' ਭਾਵ ਗੁਰਬਾਣੀ ਸ਼ਬਦ ਦੀ ਖੋਜ ਨਾਲ ਜਦ ਗਿਆਨ ਪ੍ਰਾਪਤ ਹੁੰਦਾ ਹੈ ਤਾਂ ਪਤਾ ਲੱਗਦਾ ਹੈ ਕਿ ਹਰ ਹਿਰਦਾ ਹੀ ਪ੍ਰਭੂ ਦਾ ਘਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ 'ਜਾਪੁ ਸਾਹਿਬ' ਬਾਣੀ ਵਿਚ ਫੁਰਮਾਉਂਦੇ ਹਨ 'ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥' ਭਾਵ ਪ੍ਰਭੂ ਹਰ ਥਾਂ ਚੌਹਾਂ ਦਿਸ਼ਾਵਾਂ ਤੇ ਹਰ ਨੁੱਕਰ ਵਿਚ ਪਿਆਰ ਰੂਪ ਹੋ ਕੇ ਵੱਸ ਰਿਹਾ ਹੈ। ਪ੍ਰੇਮ ਇਕ ਸ਼ਕਤੀ ਹੈ ਜੋ ਪਰਵਾਰ ਤੇ ਸੰਸਾਰ ਤੋਂ ਚੱਲ ਕੇ ਨਿਰੰਕਾਰ ਵੱਲ ਸਫ਼ਰ ਕਰਦੀ ਹੈ। ਅੰਮ੍ਰਿਤ ਵੇਲੇ ਜਾਗੇਗਾ-ਪ੍ਰੇਮ ਬੱਧਾ। ਪੰਜ ਕਕਾਰਾਂ ਨੂੰ ਧਾਰਨ ਕਰੇਗਾ— ਪ੍ਰੇਮ ਬੱਧਾ। ਬਾਣੀ-ਬਾਣੇ ਦਾ ਧਾਰਨੀ ਵੀ ਹੋਵੇਗਾ ਤਾਂ ਪ੍ਰੇਮ ਬੱਧਾ। ਧਰਮ-ਕਰਮ ਨਿਭਾਵੇਗਾ-ਪ੍ਰੇਮ ਬੱਧਾ। ਇਹ ਸੰਗਤ,ਪੰਗਤ, ਸਰੋਵਰ, ਇਤਿਹਾਸ, ਸਤਿਗੁਰਾਂ ਦੀਆਂ ਸਾਂਭ ਕੇ ਰੱਖੀਆਂ ਨਿਸ਼ਾਨੀਆਂ ਸਭ 'ਪ੍ਰੇਮ ਕਲਾ' ਦਾ ਮੁੱਖ ਆਧਾਰ ਹਨ। ਗੱਲ ਕੀ ਸੰਸਾਰ ਦੀਆਂ ਸਮੂਹ ਕਲਾਵਾਂ ਪ੍ਰੇਮ ਤੋਂ ਬਗੈਰ ਕਲਪੀਆਂ ਹੀ ਨਹੀਂ ਜਾ ਸਕਦੀਆਂ। ਚੰਗੇ ਸਮਾਜ ਦੀ ਸਿਰਜਣਾ ਤੇ ਚੰਗੇ ਰਿਸ਼ਤੇ ਦੀ ਪੀਡੀ ਸਾਂਝ ਦਾ ਮੁੱਖ ਸੂਤਰ ਹੀ ਪ੍ਰੇਮ ਹੈ। ਸਿੱਖ ਧਰਮ ਤਾਂ ਪ੍ਰੇਮ ਦੀਆਂ ਸਾਖੀਆਂ ਨਾਲ ਭਰਪੂਰ ਹੈ। ਇਕ ਸਮਾਂ ਆਇਆ ਜਦ ਦਸਵੇਂ ਜਾਮੇ ਵਿਚ ਸਤਿਗੁਰਾਂ ਨੇ ਭਰੀ ਸੰਗਤ ਵਿਚ ਪੰਜ ਸਿਰ ਮੰਗੇ ਤਾਂ ਪੰਜਾਂ ਸਿੱਖਾਂ ਨੇ ਭੇਟ ਕੀਤੇ ਤੇ ਇਹ 'ਪ੍ਰੇਮ ਕਲਾ' ਦੀ ਸ਼ਕਤੀ ਦਾ ਪ੍ਰਗਟ ਰੂਪ ਹੈ ਕਿ ਪੰਥ ਵਿਚ 'ਪਿਆਰੇ' ਕਹਿ ਕੇ ਸਤਿਕਾਰਿਆ ਗਿਆ। ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਵੀ ਦਸਮ ਪਾਤਸ਼ਾਹ ਜੀ ਦੁਆਰਾ ਰਚਿਤ 'ਤ੍ਵ ਪ੍ਰਸਾਦਿ ਸਵੱਯੇ' ਨਿੱਤਨੇਮ ਦੀ ਬਾਣੀ ਵਿੱਚੋਂ ਹਨ। ਇਹ ਨੌਵਾਂ ਸਵੈਯਾ 'ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ....' ਤੋਂ ਸ਼ੁਰੂ ਹੁੰਦਾ ਹੈ ਭਾਵ ਜੇ ਕੋਈ ਪੁਰਸ਼ ਅੱਖਾਂ ਮੀਟ ਕੇ ਬਗਲੇ ਵਾਂਗ ਸਮਾਧੀ ਲਾ ਕੇ ਬੈਠਾ ਰਹੇ ਤਾਂ ਫਿਰ ਕੀ ਹੋਇਆ ਅਤੇ ਜੇ ਕੋਈ ਸੱਤਾਂ ਸਮੁੰਦਰਾਂ ਭਾਵ ਸਾਰੇ ਤੀਰਥਾਂ 'ਤੇ ਇਸ਼ਨਾਨ ਕਰਦਾ ਫਿਰੇ ਤਾਂ ਕੋਈ ਲਾਭ ਨਹੀਂ, ਸਗੋਂ ਲੋਕ ਤੇ ਪ੍ਰਲੋਕ ਗੁਆ ਲਿਆ। ਜਿਸ ਨੇ ਪ੍ਰਭੂ ਭਗਤੀ ਤਿਆਗ ਕੇ ਵਿਸ਼ਿਆਂ ਵਿਕਾਰਾਂ 'ਚ ਖਚਿਤ ਹੋ ਕੇ ਸਮਾਂ ਬਿਤਾਇਆ ਉਸ ਨੇ ਉਮਰ ਵਿਅਰਥ ਗੁਆ ਲਈ। ਹੇ ਦੁਨੀਆ ਦੇ ਲੋਕੋ! ਮੈਂ ਸੱਚ ਕਹਿੰਦਾ ਹਾਂ, ਸਾਰੇ ਧਿਆਨ ਨਾਲ ਸੁਣੋ, ਪ੍ਰਭੂ ਦੀ ਭਗਤੀ ਉਸ ਨੂੰ ਹੁੰਦੀ ਹੈ ਜੋ ਅਕਾਲ ਪੁਰਖ ਤੇ ਉਸ ਦੇ ਸਾਜੇ ਜੀਵਾਂ ਨਾਲ ਪ੍ਰੇਮ ਕਰਦਾ ਹੈ। ਇੱਥੇ ਸਤਿਗੁਰਾਂ ਨੇ ਸਮੁੱਚੇ ਵਿਸ਼ਵ ਨੂੰ 'ਪ੍ਰੇਮ ਕਲਾ' ਦਾ ਸੰਦੇਸ਼ ਦਿੱਤਾ ਹੈ। ■

# ਪੁਸਤਕ ਰੀਵਿਊ

ਪੁਸਤਕ : ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ ਬਿਰਤਾਂਤ (ਭਾਗ ਪਹਿਲਾ)
ਸਫੇ : ੭੯੮
ਮੁੱਲ : ੧੯੫/-
ਸੰਪਾਦਕ: ਡਾ. ਕਿਰਪਾਲ ਸਿੰਘ
ਪ੍ਰਕਾਸ਼ਕ:ਸ਼੍ਰੋ:ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ

ਅੱਠ ਸੌ ਸਫਿਆਂ ਦੀ ਕੱਪੜੇ ਦੀ ਪੱਕੀ ਜਿਲਦ, ਵੱਡਾ ਅਕਾਰ ਅਤੇ ਮੁੱਲ ਕੇਵਲ ੧੯੫ ਰੁਪਏ। ਅੱਜ ਦੇ ਯੁੱਗ ਵਿਚ ਇਹ ਕਾਰਜ ਸੇਵਾ-ਭਾਵਨਾ ਵਾਲੀ ਕੋਈ ਸੰਸਥਾ ਹੀ ਕਰ ਸਕਦੀ ਹੈ। ਸਿੱਖਾਂ ਦੀ ਸਰਵਉੱਚ ਧਾਰਮਿਕ ਜਥੇਬੰਦੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਇਹ ਕਾਰਜ ਕਰ ਕੇ ਸਿੱਖ ਜਗਤ ਦੀ ਵੱਡੀ ਸੇਵਾ ਕੀਤੀ ਹੈ। ਕੇਵਲ ਅਕਾਰ ਹੀ ਨਹੀਂ ਲਿਖਤ, ਲੇਖਕ ਅਤੇ ਸੰਪਾਦਕ ਬਾਰੇ ਦੇਖੀਏ ਤਾਂ ਇਸ ਦਾ ਗੌਰਵ ਹੋਰ ਵੀ ਵਧ ਜਾਂਦਾ ਹੈ। ਮਹਾਂਕਵੀ ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ ਗੁਰ-ਇਤਿਹਾਸ ਮਿਹਨਤ, ਖੋਜ ਅਤੇ ਸ਼ਰਧਾ ਨਾਲ ਲਿਖੀ ਉਹ ਲਿਖਤ ਹੈ ਜਿਸ ਦਾ ਇਕ ਵਡਮੁੱਲੇ ਇਤਿਹਾਸਿਕ ਸ੍ਰੋਤ ਵਜੋਂ ਵਿਸ਼ੇਸ਼ ਮਹੱਤਵ ਹੈ। ਇਸ ਦੀ ਕਲਾਤਮਕ, ਭਾਸ਼ਾਈ ਅਤੇ ਸਾਹਿਤਕ ਸ੍ਰੇਸ਼ਟਤਾ ਇਸ ਨੂੰ ਪੰਜਾਬ ਹੀ ਨਹੀਂ ਸਮੁੱਚੇ ਦੇਸ਼ ਦੀਆਂ ਉੱਤਮ ਕਿਰਤਾਂ ਵਿਚ ਖੜ੍ਹਾ ਕਰਦੀ ਹੈ।

ਭਾਈ ਸੰਤੋਖ ਸਿੰਘ ਜੀ ਦੁਆਰਾ ਰਚੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਨੂੰ ਅਰਥਾਂ ਤੇ ਵਿਆਖਿਆ ਸਹਿਤ ਸੰਪਾਦਿਤ ਕਰਨ ਦਾ ਪ੍ਰਾਜੈਕਟ ਪੰਜਾਬ ਦੇ ਅਨੁਭਵੀ ਅਤੇ ਸਥਾਪਿਤ ਇਤਿਹਾਸਕਾਰ ਡਾ. ਕਿਰਪਾਲ ਸਿੰਘ ਵੱਲੋਂ ਨੇਪਰੇ ਚਾੜ੍ਹਿਆ ਜਾ ਰਿਹਾ ਹੈ। ਉਨ੍ਹਾਂ ਨਾਲ ਸ. ਚਮਕੌਰ ਸਿੰਘ, ਸ. ਸੁਖਮਿੰਦਰ ਸਿੰਘ ਗੱਜਣਵਾਲਾ, ਬੀਬੀ ਬਲਜੀਤ ਕੌਰ, ਬੀਬੀ ਹਰਜੀਤ ਕੌਰ, ਸ. ਅਮਰਜੀਤ ਸਿੰਘ ਅਤੇ ਸ. ਸੁਖਚੈਨ ਸਿੰਘ ਦੀ ਟੀਮ ਹੈ। ਹੁਣ ਤਕ ਡਾ. ਸਾਹਿਬ ਦਸ ਜਿਲਦਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਤਕ ਦਾ ਇਤਿਹਾਸ ਪ੍ਰਕਾਸ਼ਿਤ ਕਰ ਚੁੱਕੇ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਦਾ ਬਿਰਤਾਂਤ ਚਾਰ ਜਿਲਦਾਂ ਵਿਚ ਪ੍ਰਕਾਸ਼ ਕਰਨ ਦਾ ਪ੍ਰਸਤਾਵ ਹੈ। ਇਸ ਵਿੱਚੋਂ ਇਹ ਪਹਿਲੀ ਜਿਲਦ ਸਾਡੇ ਸਾਹਮਣੇ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਇਸ ਬਿਰਤਾਂਤ ਦੇ ਅਰੰਭ ਵਿਚ ਡਾ. ਕਿਰਪਾਲ ਸਿੰਘ ਵੱਲੋਂ ਪੰਜਾਹ ਸਫਿਆਂ ਦੀ ਖੋਜ ਭਰਪੂਰ ਪ੍ਰਸਤਾਵਨਾ ਵਿਚ ਇਤਿਹਾਸ ਦੇ ਵਿਦਿਆਰਥੀਆਂ ਅਤੇ ਖੋਜੀਆਂ ਲਈ ਬੜੀ ਮੁੱਲਵਾਨ ਜਾਣਕਾਰੀ ਜੁਟਾਈ ਗਈ ਹੈ। ਇਸ ਸੰਪਾਦਕੀ ਪ੍ਰਸਤਾਵਨਾ ਤੇ ਇਸ ਨਾਲ ਦਿੱਤੇ ਫੁੱਟ ਨੋਟਾਂ ਤੋਂ ਪਤਾ ਲੱਗਦਾ ਹੈ ਕਿ ਸੰਪਾਦਕ ਦੇ ਇਸ ਕਾਰਜ ਨੂੰ ਕਰਨ ਲਈ ਪੰਜਾਬੀ, ਉਰਦੂ/ਫ਼ਾਰਸੀ,

ਅੰਗਰੇਜ਼ੀ ਦੇ ਪ੍ਰਾਥਮਿਕ ਅਤੇ ਦੁਜੈਲੇ ਹਰ ਪ੍ਰਕਾਰ ਦੇ ਸ੍ਰੋਤਾਂ ਦੀ ਵੱਡੀ ਗਿਣਤੀ ਵਿਚ ਛਾਣਬੀਣ ਕੀਤੀ ਹੈ। ਸੂਰਜ ਪ੍ਰਕਾਸ਼ ਵਿਚ ਪੇਸ਼ ਤੱਥਾਂ/ਤਿੱਥਾਂ ਤੇ ਵੇਰਵਿਆਂ ਨੂੰ ਜਿਉਂ ਦਾ ਤਿਉਂ ਸਵੀਕਾਰਨ ਦੀ ਥਾਂ ਉਨ੍ਹਾਂ ਨੂੰ ਭੱਟ ਵਹੀਆਂ, ਵਿਭਿੰਨ ਹੱਥ-ਲਿਖਤਾਂ, ਪੰਜਾਬੀ/ਅਰਬੀ/ਫ਼ਾਰਸੀ ਤੇ ਉਰਦੂ ਦੇ ਪੁਰਾਣੇ ਗ੍ਰੰਥਾਂ, ਅੰਗਰੇਜ਼ੀ ਪੁਸਤਕਾਂ, ਸਰਕਾਰੀ ਰਿਪੋਰਟਾਂ, ਗਜ਼ਟੀਅਰਾਂ, ਅਖ਼ਬਾਰਾਂ ਆਦਿ ਨਾਲ ਮੇਲ ਕੇ ਸਮਝਣ ਦਾ ਉਪਰਾਲਾ ਕੀਤਾ ਗਿਆ ਹੈ। ਇਸ ਦੌਰਾਨ ਵੇਰਵਿਆਂ ਵਿਚ ਪਰਸਪਰ ਵਿਰੋਧ ਜਾਂ ਇੱਕ ਤੋਂ ਵਧੇਰੇ ਸੰਭਾਵਨਾਵਾਂ ਦੀ ਸੂਰਤ ਵਿਚ ਵਿਗਿਆਨਕ ਇਤਿਹਾਸਕਾਰੀ ਨਾਲ ਠੀਕ ਸਿੱਟੇ ਉੱਤੇ ਅਪੜਾਉਣ ਦਾ ਯਤਨ ਡਾ. ਕਿਰਪਾਲ ਸਿੰਘ ਨੇ ਕੀਤਾ ਹੈ।

ਤੱਥਾਂ/ਤਿੱਥਾਂ, ਵੇਰਵਿਆਂ ਬਾਰੇ ਡੂੰਘੇ ਵਿਸ਼ਲੇਸ਼ਣ ਨਾਲ ਸਹੀ ਨਿਰਣੇ ਨਿਤਾਰਨ ਪੱਖੋਂ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਵਾਲੀਅਰ ਵਿਚ ਕੈਦ ਦੀ ਅਵਧੀ, ਗ੍ਰਿਫ਼ਤਾਰੀ ਅਤੇ ਰਿਹਾਈ ਦੀਆਂ ਮਿਤੀਆਂ, ਮੀਆਂ ਮੀਰ ਜੀ ਦਾ ਗੁਰੂ ਪਾਤਸ਼ਾਹ, ਸ਼ਾਹਜਹਾਂ ਤੇ ਜਹਾਂਗੀਰ ਨਾਲ ਮੇਲ, ਚੰਦੂ ਦੀ ਮੌਤ, ਹਕੀਮ ਵਜ਼ੀਰ ਖਾਨ, ਮਨੋਹਰ ਦਾਸ ਮਿਹਰਬਾਨ, ਬੀਬੀ ਕੌਲਾਂ, ਗੁਰੂ ਪਾਤਸ਼ਾਹ ਦੇ ਮਹਿਲ ਅਤੇ ਸੰਤਾਨ ਬਾਰੇ ਵਿਸ਼ੇਸ ਉਲੇਖ ਕੀਤਾ ਜਾ ਸਕਦਾ ਹੈ। ਤੱਥਾਂ ਦੇ ਨਿਤਾਰੇ ਲਈ ਡਾ. ਕਿਰਪਾਲ ਸਿੰਘ ਕਈ ਪੱਖਾਂ ਵੱਲ ਧਿਆਨ ਦਿੰਦੇ ਹਨ। ਉਹ ਦੇਖਦੇ ਹਨ ਕਿ ਸਿੱਖ ਪਰੰਪਰਾ ਇਸ ਬਾਰੇ ਕੀ ਕੁਝ ਸਾਂਭੀ ਬੈਠੀ ਹੈ। ਇਤਿਹਾਸਿਕ ਗ੍ਰੰਥਾਂ ਵਿਚ ਕਿਸ ਪ੍ਰਕਾਰ ਦੀ ਜਾਣਕਾਰੀ ਹੈ ਅਤੇ ਉਸ ਨੂੰ ਪੇਸ਼ ਕਰਨ ਵਾਲਾ ਕੌਣ ਹੈ? ਉਸ ਦਾ ਮਨੋਰਥ, ਦ੍ਰਿਸ਼ਟੀ, ਜਾਣਕਾਰੀ ਦਾ ਸ੍ਰੋਤ, ਵਿਸ਼ਵਸਨੀਅਤਾ ਕਿਹੋ ਕਿਹੇ ਹਨ? ਭੱਟ ਵਹੀਆਂ ਤੇ ਹੋਰ ਸਮਕਾਲੀ ਲਿਖਤਾਂ/ ਦਸਤਾਵੇਜ਼ ਕੀ ਦੱਸਦੇ ਹਨ? ਗੁਰਬਾਣੀ ਅਤੇ ਗੁਰਮਤਿ ਦੀ ਸਿਧਾਂਤਕ ਸੇਧ ਕਿਸ ਨਿਰਣੇ ਉੱਤੇ ਲਿਜਾਂਦੀ ਹੈ? ਭਾਈ ਸੰਤੋਖ ਸਿੰਘ ਜੀ ਦੀ ਆਪਣੀ ਦ੍ਰਿਸ਼ਟੀ/ ਸੋਚ/ ਪਹੁੰਚ ਕੀ ਹੈ? ਮੁਗ਼ਲ ਸ਼ਹਿਨਸ਼ਾਹਾਂ ਦੀਆਂ ਲਿਖਤਾਂ ਅਤੇ ਉਨ੍ਹਾਂ ਬਾਰੇ ਲਿਖਤਾਂ ਨਾਲ ਮੇਲ ਕੇ ਵੇਖਿਆਂ ਕਿਹੋ ਜਿਹੇ ਸਿੱਟੇ ਹਾਸਲ ਹੁੰਦੇ ਹਨ? ਇੰਝ ਇੱਕੋ ਤੱਥ ਨੂੰ ਵੱਖ-ਵੱਖ ਪ੍ਰਸੰਗਾਂ ਤੇ ਕੋਨਾਂ ਤੋਂ ਵੇਖ ਕੇ ਕੱਚ-ਸੱਚ ਦਾ ਨਿਤਾਰਾ ਕਰਨ ਦੀ ਵਿਗਿਆਨਕ ਵਿਧੀ ਇਸ ਗ੍ਰੰਥ ਦੀ ਵੱਡੀ ਵਿਸ਼ੇਸ਼ਤਾ ਹੈ।

ਡਾ. ਕਿਰਪਾਲ ਸਿੰਘ ਨੇ ਦੀਰਘ ਅਧਿਐਨ ਵਿਸ਼ਲੇਸ਼ਣ ਨਾਲ ਥਾਂ-ਥਾਂ ਮੁੱਲਵਾਨ ਨਿਸ਼ਕਰਸ਼ ਪੇਸ਼ ਕੀਤੇ ਹਨ ਇਨ੍ਹਾਂ ਵਿੱਚੋਂ ਕੁਝ ਇੱਕ ਦਾ ਉਲੇਖ ਇੱਥੇ ਕਰਨਾ ਬਣਦਾ ਹੈ। ਉਹ ਕਹਿੰਦੇ ਹਨ ਕਿ ਸਾਰੇ ਰਾਜਨੀਤਕ ਹਾਲਾਤ, ਗੁਰੂ ਜੀ ਦੇ ਡਰੋਲੀ ਜਾਣ/ ਰਹਿਣ ਨੂੰ ਵੇਖਦੇ ਹੋਏ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ੧੬੦੯ ਈ: ਵਿਚ ਹੋਈ ਪ੍ਰਤੀਤ ਹੁੰਦੀ ਹੈ। ਚੰਦੂ ਨੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਬਾਰੇ ਸ਼ਿਕਾਇਤ ਮੁਰਤਜਾ ਫਰੀਦ ਖਾਨ ਕੋਲ ਕੀਤੀ। ਗੁਰੂ ਸਾਹਿਬ ਨੂੰ ਸ਼ਾਹ ਜਹਾਨ ਨੇ ਦਸੰਬਰ ੧੬੧੨ ਈ: ਵਿਚ ਦਿੱਲੀ ਸੱਦਿਆ। ਗੁਰੂ ਸਾਹਿਬ ੧੬੧੩ ਈ: ਵਿਚ ਗਵਾਲੀਅਰ

ਭੇਜੇ ਗਏ। ਉਨ੍ਹਾਂ ਨੂੰ ਆਗਰੇ ਤੋਂ ਗਵਾਲੀਅਰ ਭੇਜਿਆ। ਦਿੱਲੀ/ ਆਗਰਾ ਉਹ ਕਾਫੀ ਸਮਾਂ ਰਹੇ। ਗਵਾਲੀਅਰ ਤੋਂ ਰਿਹਾਈ ੧੬੧੯ ਈ: ਵਿਚ ਲੱਗਭਗ ਛੇ ਸਾਲ ਪਿੱਛੋਂ ਹੋਈ। ਮੀਆਂ ਮੀਰ ਜੀ ਨਾਲ ਬਾਦਸ਼ਾਹ ਸ਼ਾਹਜਹਾਂ ਦੀ ਘੱਟੋ-ਘੱਟ ਦੋ ਵਾਰ ਮੁਲਾਕਾਤ ਹੋਈ। ਇੱਕ ਮੁਲਾਕਾਤ ੧੬੧੯ ਈ: ਵਿਚ ਹੋਈ ਸਾਂਈਂ ਮੀਆਂ ਮੀਰ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਕਸਰ ਮਿਲਦੇ ਰਹਿੰਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਰਿਹਾਅ ਹੋ ਕੇ ਲਾਹੌਰ ਸਾਂਈਂ ਜੀ ਨੂੰ ਮਿਲਣ ਵੀ ਗਏ।

ਵਿਚਾਰ ਅਧੀਨ ਬਿਰਤਾਂਤ ਵਿਚ ਸੂਰਜ ਪ੍ਰਕਾਸ਼ ਗ੍ਰੰਥ ਦੀ ਚੌਥੀ ਤੇ ਪੰਜਵੀਂ ਰਾਸ ਦੀ ਵਿਆਖਿਆ ਅਤੇ ਅਰਥ ਹਨ। ਇੱਕ ਸਫੇ ਉੱਤੇ ਮੂਲ ਪਾਠ ਅਤੇ ਸਾਹਮਣੇ ਉੱਤੇ ਲੜੀਵਾਰ ਅਰਥ। ਦੋ-ਦੋ ਪੰਕਤੀਆਂ ਕਰ ਕੇ ਪਾਠ ਅੰਕਿਤ ਹੈ ਅਤੇ ਇਕੱਲੀ-ਇਕੱਲੀ ਪੰਕਤੀ ਦਾ ਅਰਥ। ਔਖੇ ਸ਼ਬਦਾਂ ਉੱਤੇ ਮੂਲ ਪਾਠ ਵਿਚ ਗਣਿਤਕ ਅੰਕ ਹਨ ਤਾਂ ਜੋ ਪਾਠਕ ਅਰਥ ਨੂੰ ਪੂਰੀ ਤਰ੍ਹਾਂ ਸਮਝ ਸਕੇ। ਚੌਥੀ ਰਾਸ ਦੇ ਅੰਸੂ ਉਨਤਾਲੀ ਤੋਂ ਅਧਿਆਇ ਛਿਆਹਠ ਤਕ ਦੇ ਬਿਰਤਾਂਤ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਬਿਰਤਾਂਤ ਹੋਣ ਕਾਰਨ ਇਸ ਨੂੰ ਇਸ ਜਿਲਦ ਵਿਚ ਰੱਖਿਆ ਗਿਆ ਹੈ। ਇਸ ਤੋਂ ਪਹਿਲੇ ਇਸ ਰਾਸ ਦੇ ਅਧਿਆਵਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਸੰਬੰਧਿਤ ਹੋਣ ਕਾਰਨ ਇਸ ਤੋਂ ਪਹਿਲੀ ਜਿਲਦ ਵਿਚ ਪੇਸ਼ ਕੀਤਾ ਗਿਆ ਹੈ। ਪੰਜਵੀਂ ਰਾਸ ਦੇ ਪਹਿਲੇ ਸਤਾਈ ਅਧਿਆਵਾਂ ਦੀ ਵਿਆਖਿਆ ਪ੍ਰਾਪਤ ਹੈ। ਬੀਬੀ ਕੌਲਾਂ ਨਾਲ ਸੰਬੰਧਿਤ ਅਧਿਆਵਾਂ ਵਿਚਲਾ ਬਿਰਤਾਂਤ ਥਾਂ-ਥਾਂ ਕਲਪਿਤ ਅਤੇ ਗੁਰਮਤਿ ਵਿਰੋਧੀ ਹੈ। ਇਸ ਲਈ ਇਸ ਨਾਲ ਸੰਬੰਧਿਤ ੧੮,੧੯,੨੧,੨੨,੨੩ ਅਤੇ ੨੪ ਨੰਬਰ ਅਧਿਆਵਾਂ ਦਾ ਪਾਠ ਅਤੇ ਵਿਆਖਿਆ ਪੁਸਤਕ ਦੀ ਅੰਕਿਤਾ ਵਿਚ ਦਿੱਤੇ ਹਨ। ਮੂਲ ਗ੍ਰੰਥ ਤੋਂ ਵੱਖ ਰੱਖੇ ਗਏ ਹਨ ਤਾਂ ਜੋ ਪਾਠਕਾਂ/ਸੰਗਤਾਂ ਨੂੰ ਕਿਸੇ ਪ੍ਰਕਾਰ ਦਾ ਭੁਲੇਖਾ ਨਾ ਪਵੇ।

ਡਾ. ਕਿਰਪਾਲ ਸਿੰਘ ਜੀ ਨੇ ਵਡੇਰੀ ਉਮਰ ਦੇ ਬਾਵਜੂਦ ਇਸ ਅਤੀ ਮਹੱਤਵਪੂਰਨ ਗ੍ਰੰਥ ਦੇ ਸੰਪਾਦਨ ਤੇ ਵਿਆਖਿਆ ਦਾ ਕਾਰਜ ਪੂਰੀ ਸ਼ਰਧਾ ਅਤੇ ਅਕਾਦਮਿਕ ਇਮਾਨਦਾਰੀ ਨਾਲ ਕੀਤਾ ਹੈ। ਸੂਰਜ ਪ੍ਰਕਾਸ਼ ਪੜ੍ਹਨ ਜਾਂ ਇਸ ਦੀ ਕਥਾ ਸੁਣਨ/ ਕਰਨ/ ਪੜ੍ਹਨ ਵਾਲੇ ਵਿਦਵਾਨ/ ਸੰਗਤਾਂ ਇਸ ਗ੍ਰੰਥ ਤੋਂ ਲਾਭ ਉਠਾਉਣਗੇ ਹੀ, ਖੋਜੀਆਂ ਲਈ ਵੀ ਇਹ ਆਧਾਰ ਪੁਸਤਕ ਬਣੇਗਾ।

*ਰੀਵਿਊਕਾਰ*
*-ਡਾ.ਕੁਲਦੀਪ ਸਿੰਘ*






# ਦਿੱਲੀ ਯੂਨੀਵਰਸਿਟੀ ਪੰਜਾਬੀ ਭਾਸ਼ਾ ਵਿਰੁੱਧ ਫੈਸਲਾ ਤੁਰੰਤ ਵਾਪਸ ਲਵੇ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੦੮ ਜੁਲਾਈ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਿੱਲੀ ਯੂਨੀਵਰਸਿਟੀ ਵੱਲੋਂ ਪੰਜਾਬੀ ਭਾਸ਼ਾ ਨੂੰ ਚਾਰ ਸਾਲਾ ਗਰੈਜੂਏਸ਼ਨ ਨੀਤੀ 'ਚ ਲਾਗੂ ਨਾ ਕਰਨ ਦਾ ਫੈਸਲਾ ਅਤਿ ਮੰਦਭਾਗਾ ਦੱਸਦਿਆਂ ਕਿਹਾ ਕਿ ਇਹ ਫੈਸਲਾ ਪੰਜਾਬੀ ਭਾਸ਼ਾ ਵਿਰੁੱਧ ਇਕ ਡੂੰਘੀ ਸਾਜ਼ਿਸ਼ ਹੈ ਤੇ ਇਸ ਵਿੱਚੋਂ ਫਿਰਕਾਪ੍ਰਸਤੀ ਦੀ ਬਦਬੂ ਆਉਂਦੀ ਹੈ। ਉਨ੍ਹਾਂ ਦੱਸਿਆ ਕਿ ਇਹ ਪੰਜਾਬੀ ਅਤੇ ਪੰਜਾਬੀਅਤ ਨਾਲ ਇਕ ਬਹੁਤ ਵੱਡਾ ਧੱਕਾ ਹੈ ਤੇ ਪੰਜਾਬੀਆਂ ਨਾਲ ਆਪਣੇ ਹੀ ਦੇਸ਼ ਵਿਚ ਮਤਰੇਈ ਮਾਂ ਵਾਲਾ ਸਲੂਕ ਹੋ ਰਿਹਾ ਹੈ। ਇਸ ਲਈ ਦਿੱਲੀ ਯੂਨੀਵਰਸਿਟੀ ਪੰਜਾਬੀ ਭਾਸ਼ਾ ਵਿਰੁੱਧ ਕੀਤਾ ਫੈਸਲਾ ਤੁਰੰਤ ਵਾਪਸ ਲਵੇ। ਉਨ੍ਹਾਂ ਕਿਹਾ ਕਿ ਕੋਈ ਵੀ ਬੋਲੀ ਜਾਂ ਭਾਸ਼ਾ ਕਦੇ ਨਹੀਂ ਮਰਦੀ ਬਲਕਿ ਫਿਰਕਾਪ੍ਰਸਤੀ ਦੀ ਆੜ ਹੇਠ ਉਸ ਨੂੰ ਮਾਰ ਦਿੱਤਾ ਜਾਂਦਾ ਹੈ। ਉਨ੍ਹਾਂ ਕਿਹਾ ਕਿ ਅਜੋਕੇ ਤਕਨੀਕੀ ਯੁੱਗ ਦੀਆਂ ਲੋੜਾਂ ਬੇਸ਼ੱਕ ਵੱਖਰੀਆਂ ਹਨ ਤੇ ਉਨ੍ਹਾਂ ਨੂੰ ਵਿਗਿਆਨਕ ਲੀਹਾਂ 'ਤੇ ਤੋਰੇ ਜਾਣ ਦੀ ਲੋੜ ਵੀ ਹੈ ਪਰ ਇਹ ਤਾਂ ਘੋਰ ਨਿਰਾਦਰੀ ਵਾਲਾ ਵਤੀਰਾ ਹੈ ਕਿ ਕਿੱਤਾ-ਮੁੱਖੀ ਲੋੜਾਂ ਦੇ ਹਾਣ ਦੀ ਨਾ ਹੋਣ ਦੀ ਆੜ ਵਿਚ ਕਰੋੜਾਂ ਲੋਕਾਂ ਦੀ ਬੋਲੀ ਤੇ ਭਾਸ਼ਾ ਨੂੰ ਉਸ ਦੇ ਅਰੰਭਿਕ ਗਿਆਨ ਤੇ ਜਨ-ਜੀਵਨ 'ਚੋਂ ਹੀ ਖਾਰਜ ਕਰ ਦਿੱਤਾ ਜਾਵੇ। ਉਨ੍ਹਾਂ ਕਿਹਾ ਕਿ ਵਿਗਿਆਨਕ ਲੀਹਾਂ 'ਤੇ ਤੁਰਦੇ ਰਹਿਣਾ ਤੇ ਬੇਸ਼ੱਕ ਵਿਸ਼ਵ ਵਰਤਾਰੇ ਦੇ ਮੰਚ ਦਾ ਹੋਣਾ ਜ਼ਰੂਰੀ ਹੈ ਪਰ ਇਸ ਦੀ ਆੜ ਵਿਚ ਵਿਦਿਆਰਥੀਆਂ ਨੂੰ ਆਪਣੀ ਮਾਂ ਬੋਲੀ ਤੇ ਭਾਸ਼ਾ ਤੋਂ ਹੀ ਵਿਰਵਿਆਂ ਕਰ ਦੇਣਾ ਸਰਾਸਰ ਧੱਕੇਸ਼ਾਹੀ ਹੈ।

ਉਨ੍ਹਾਂ ਕਿਹਾ ਕਿ ਦਿੱਲੀ ਯੂਨੀਵਰਸਿਟੀ ਵੱਲੋਂ ਲਏ ਗਏ ਪੰਜਾਬੀ ਭਾਸ਼ਾ ਵਿਰੋਧੀ ਫੈਸਲੇ ਨੇ ਹਰ ਪੰਜਾਬੀ ਨੂੰ ਦੁਖੀ ਤੇ ਬੇਚੈਨ ਕੀਤਾ ਹੈ ਤੇ ਦੁੱਖ ਉਦੋਂ ਹੋਰ ਵਧ ਜਾਂਦਾ ਹੈ ਜਦੋਂ ਕਿ ਦਿੱਲੀ ਵਿਚ ਪੰਜਾਬੀਆਂ ਦੀ ਗਿਣਤੀ ਲੱਖਾਂ 'ਚ ਹੋਵੇ ਤੇ ਪੰਜਾਬੀ ਬੋਲਣ ਤੇ ਸਮਝਣ ਵਾਲੇ ਲੱਖਾਂ ਦੀ ਗਿਣਤੀ 'ਚ ਹੋਣ ਤੇ ਦਿੱਲੀ ਵਿਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਦਰਜਾ ਵੀ ਹਾਸਲ ਹੋਇਆ ਹੋਵੇ।

ਉਨ੍ਹਾਂ ਪੰਜਾਬੀ ਨੂੰ ਉੱਚ ਵਿੱਦਿਅਕ ਅਦਾਰਿਆਂ 'ਚੋਂ ਗਿਣੀ ਮਿਥੀ ਸਾਜ਼ਿਸ਼ ਅਧੀਨ ਉੱਚੇ ਵਿੱਦਿਅਕ ਕੋਰਸਾਂ ਵਿੱਚੋਂ ਖਾਰਜ ਕਰ ਦੇਣ ਦੇ ਮਨਸੂਬੇ ਨੂੰ ਅਤਿ ਨਿੰਦਣਯੋਗ ਠਹਿਰਾਇਆ ਅਤੇ ਇਸ ਕਾਰਵਾਈ ਨਾਲ ਦਿੱਲੀ ਯੂਨੀਵਰਸਿਟੀ ਦੀ ਦੋਗਲੀ ਵਿੱਦਿਅਕ ਨੀਤੀ ਦਾ ਬੇਪਰਦਾ ਹੋਣਾ ਵੀ ਆਖਿਆ। ਉਨ੍ਹਾਂ ਕਿਹਾ ਕਿ ਪੰਜਾਬੀ ਬੋਲੀ ਤੇ ਭਾਸ਼ਾ ਕਿਸੇ ਵਰਗ/ਫਿਰਕੇ ਤੇ ਜਮਾਤ ਲਈ ਰਾਖਵੀਂ ਨਹੀਂ ਹੈ। ਜਥੇਦਾਰ ਅਵਤਾਰ ਸਿੰਘ ਵੱਲੋਂ

ਇਸ ਸਬੰਧੀ ਭਾਰਤ ਦੇ ਰਾਸ਼ਟਰਪਤੀ ਸ੍ਰੀ ਪ੍ਰਣਬ ਮੁਖਰਜੀ ਅਤੇ ਉਪ-ਰਾਸ਼ਟਰਪਤੀ ਹਾਮਿਦ ਅਲੀ ਅਨਸਾਰੀ ਤੋਂ ਇਸ ਮਾਮਲੇ ਨੂੰ ਜਲਦ ਤੋਂ ਜਲਦ ਹੱਲ ਕਰਨ ਲਈ ਮਿਲਣ ਵਾਸਤੇ ਸਮਾਂ ਮੰਗਿਆ ਹੈ ਤਾਂ ਜੋ ਪੰਜਾਬੀਆਂ ਨਾਲ ਕੀਤੇ ਗਏ ਇਸ ਕੋਝੇ ਮਜ਼ਾਕ ਅਤੇ ਮਤਰੇਈ ਮਾਂ ਵਾਲੇ ਸਲੂਕ ਤੋਂ ਜਾਣੂ ਕਰਵਾਇਆ ਜਾ ਸਕੇ। ਉਨ੍ਹਾਂ ਹਰ ਪੰਜਾਬੀ ਨੂੰ ਅਪੀਲ ਕਰਦਿਆਂ ਹੋਇਆ ਕਿਹਾ ਕਿ ਉਹ ਹਰ ਸ਼ਖ਼ਸ ਜੋ ਆਪਣੇ ਆਪ ਨੂੰ ਪੰਜਾਬੀ ਕਹਾਉਂਦਾ ਹੈ ਤੇ ਉਸ ਨੂੰ ਪੰਜਾਬੀ ਹੋਣ ਤੇ ਮਾਣ ਹੈ ਲਾਮਬੰਦ ਹੋਵੇ ਤੇ ਪੰਜਾਬੀਆਂ ਨਾਲ ਕੀਤੇ ਗਏ ਇਸ ਵਿਤਕਰੇ ਵਿਰੁੱਧ ਇਕਜੁੱਟ ਹੋ ਕੇ ਅਵਾਜ਼ ਉਠਾਏ।

## ਸ.ਹਰਕੀਰਤ ਸਿੰਘ ਦਾ ਆਸਟ੍ਰੇਲੀਆ ’ਚ ਜੇਲ੍ਹਰ ਬਣਨਾ ਸਿੱਖ-ਕੌਮ ਲਈ ਮਾਣ ਵਾਲੀ ਗੱਲ- ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੭ ਜੂਨ- ਨੌਜਵਾਨ ਕੌਮ ਦਾ ਸਰਮਾਇਆ ਹੁੰਦੇ ਹਨ ਅਤੇ ਜਦ ਇਹ ਤਰੱਕੀ ਦੀਆਂ ਮੰਜ਼ਿਲਾਂ ਵੱਲ ਵਧ ਕੇ ਕਿਸੇ ਸਨਮਾਨਯੋਗ ਅਹੁਦੇ ’ਤੇ ਉਹ ਵੀ ਖਾਸ ਕਰ ਦੂਸਰੇ ਮੁਲਕ ਵਿਚ ਜਾ ਕੇ ਨਿਯੁਕਤ ਹੁੰਦੇ ਹਨ ਤਾਂ ਇਸ ਨਾਲ ਪੂਰੀ ਕੌਮ ਲਈ ਇਕ ਬਹੁਤ ਹੀ ਮਾਣ ਵਾਲੀ ਗੱਲ ਹੁੰਦੀ ਹੈ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਕਰਦੇ ਹੋਏ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਨੇ ਕਿਹਾ ਕਿ ਸ. ਹਰਕੀਰਤ ਸਿੰਘ ਸਾਬਤ-ਸੂਰਤ ਅੰਮ੍ਰਿਤਧਾਰੀ ਸਿੱਖ ਹੈ। ਉਸ ਨੂੰ ਆਸਟ੍ਰੇਲੀਆ ਦੇ ਸ਼ਹਿਰ ਮੈਲਬੋਰਨ ’ਚ ਜੇਲ੍ਹਰ ਬਣਨ ਦਾ ਮਾਣ ਪ੍ਰਾਪਤ ਹੋਇਆ ਹੈ ਜੋ ਸਮੁੱਚੀ ਸਿੱਖ-ਕੌਮ ਲਈ ਮਾਣ ਵਾਲੀ ਗੱਲ ਹੈ।

ਉਨ੍ਹਾਂ ਕਿਹਾ ਕਿ ਸ.ਹਰਕੀਰਤ ਸਿੰਘ ਦੀ ਇਸ ਨਿਯੁਕਤੀ ’ਤੇ ਪਰਵਾਰ ਤੇ ਸਮੁੱਚੀ ਸਿੱਖ ਕੌਮ ਵਧਾਈ ਦੀ ਪਾਤਰ ਹੈ।

## ਗੁਰਦੁਆਰਾ ਚਰਨ ਕੰਵਲ ਸਾਹਿਬ ‘ਬੰਗਾ’ ਵਿਖੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਨੇ ਗੁਰਮਤਿ ਕੈਂਪ ਲਗਾਇਆ

ਸ੍ਰੀ ਅੰਮ੍ਰਿਤਸਰ: ੨੭ ਜੂਨ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਦੇਸ਼ ਅਨੁਸਾਰ ਸਿੱਖੀ ਨੂੰ ਪ੍ਰਫੁਲਿਤ ਕਰਨ ਲਈ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਪੰਜਾਬ ਅਤੇ ਇਸ ਤੋਂ ਬਾਹਰਲੇ ਸੂਬਿਆਂ ’ਚ ਵੱਖ-ਵੱਖ ਥਾਂਵਾਂ ’ਤੇ ਸਿੱਖ ਰਹਿਤ ਮਰਯਾਦਾ ਤੇ ਸ਼ੁੱਧ ਗੁਰਬਾਣੀ ਉਚਾਰਨ ਲਈ ਲਗਾਤਾਰ ਗੁਰਮਤਿ ਸਿਖਲਾਈ ਕੈਂਪ ਲਗਾਏ ਜਾ ਰਹੇ ਹਨ। ਜਿਨ੍ਹਾਂ ਵਿਚ ਪਿੰਡਾਂ ਤੇ ਸ਼ਹਿਰਾਂ ਦੇ ਅਖੰਡ ਪਾਠੀ ਤੇ ਗ੍ਰੰਥੀ ਸਿੰਘਾਂ ਤੋਂ ਇਲਾਵਾ ਸਿੱਖ ਸੰਗਤਾਂ ਵੀ ਸ਼ਾਮਲ ਹੋ ਰਹੀਆਂ ਹਨ, ਜੋ ਚੰਗਾ ਰੁਝਾਨ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ. ਸੁਖਦੇਵ ਸਿੰਘ ਭੌਰ ਜਨਰਲ ਸਕੱਤਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਦੁਆਰਾ ਚਰਨ ਕੰਵਲ ਸਾਹਿਬ ਜੀਂਦੋਵਾਲ ਬੰਗਾ ਵਿਖੇ ਲਗਾਏ ਗੁਰਮਤਿ ਸਮਾਗਮ ਮੌਕੇ ਕੀਤਾ। ਉਨ੍ਹਾਂ ਕਿਹਾ ਕਿ ਧਰਮ ਪ੍ਰਚਾਰ ਕਮੇਟੀ ਵੱਲੋਂ ਸਕੂਲੀ ਬੱਚਿਆਂ ਨੂੰ ਆਪਣੇ ਸਿੱਖੀ ਵਿਰਸੇ ਨਾਲ ਜੋੜੀ ਰੱਖਣ ਦੇ ਉਦੇਸ਼ ਨਾਲ ਪਹਿਲਾਂ ਵੱਖ-ਵੱਖ ਸਕੂਲਾਂ 'ਚ ਦਸਤਾਰ ਮੁਕਾਬਲੇ ਕਰਵਾਏ ਜੋ ਪੰਜਾਬ ਤੋਂ ਇਲਾਵਾ ਬਾਹਰਲੇ ਸੂਬਿਆਂ 'ਚ ਵੀ ਸਫਲ ਰਹੇ ਤੇ ਇਨ੍ਹਾਂ ਮੁਕਾਬਲਿਆਂ 'ਚ ਵਧ-ਚੜ੍ਹ ਕੇ ਸਕੂਲੀ ਬੱਚਿਆਂ ਦੇ ਸਕੂਲ ਪ੍ਰਬੰਧਕਾਂ ਦੇ ਸਹਿਯੋਗ ਨਾਲ ਹਿੱਸਾ ਲਿਆ। ਇਸੇ ਤਹਿਤ ਹੁਣ ਧਰਮ ਪ੍ਰਚਾਰ ਕਮੇਟੀ ਵੱਲੋਂ ਪੰਜਾਬ ਭਰ 'ਚ ਪਾਠੀ ਸਿੰਘਾਂ ਤੇ ਗ੍ਰੰਥੀ ਸਿੰਘਾਂ ਲਈ ਗੁਰਮਤਿ ਸਿਖਲਾਈ ਕੈਂਪ ਲਗਾਏ ਜਾ ਰਹੇ ਹਨ ਜਿਸ ਵਿਚ ਵਧ-ਚੜ੍ਹ ਕੇ ਗ੍ਰੰਥੀ ਸਿੰਘ ਤੇ ਪਾਠੀ ਸਿੰਘ ਹਿੱਸਾ ਲੈ ਰਹੇ ਹਨ। ਤਿੰਨ ਰੋਜ਼ਾ ਕੈਂਪ 'ਚ ਗੁਰਬਾਣੀ ਦਾ ਸ਼ੁੱਧ ਉਚਾਰਨ ਸਿੱਖ ਰਹਿਤ ਮਰਯਾਦਾ ਸਬੰਧੀ ਜਾਣਕਾਰੀ ਲੈਣ ਲਈ ਇਸ ਇਲਾਕੇ ਦੇ ੧੩੩ ਪਿੰਡਾਂ ਵਿੱਚੋਂ ੧੯੫ ਗ੍ਰੰਥੀ ਤੇ ਪਾਠੀ ਸਿੰਘ ਪੁੱਜੇ, ਜਿਨ੍ਹਾਂ ਨੂੰ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਨੇ ਵਧੀਆ ਢੰਗ ਨਾਲ ਜਾਣਕਾਰੀ ਦਿੱਤੀ ਹੈ।

ਕੈਂਪ ਦੀ ਸਮਾਪਤੀ ਸਮੇਂ ਸ.ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਦਾ ਦ੍ਰਿੜ੍ਹ ਇਰਾਦਾ ਹੈ ਕਿ ਨੌਜਵਾਨਾਂ 'ਚੋਂ ਪਤਿਤਪੁਣੇ ਤੇ ਨਸ਼ਿਆਂ ਨੂੰ ਦੂਰ ਕਰਦਿਆਂ ਆਪਣੇ ਗੌਰਵਮਈ ਵਿਰਸੇ ਨਾਲ ਜੋੜਿਆ ਜਾਵੇ।

ਕੈਂਪ 'ਚ ਭਾਗ ਲੈਣ ਵਾਲੇ ਸਾਰੇ ਪਾਠੀ ਤੇ ਗ੍ਰੰਥੀ ਸਿੰਘਾਂ ਨੂੰ ਧਾਰਮਿਕ ਪੁਸਤਕਾਂ ਦਾ ਸੈੱਟ ਤੇ ਪ੍ਰਸੰਸਾ-ਪੱਤਰ ਦੇ ਕੇ ਸ. ਸੁਖਦੇਵ ਸਿੰਘ ਭੌਰ ਤੇ ਸ. ਸਤਬੀਰ ਸਿੰਘ ਨੇ ਸਨਮਾਨਿਤ ਕੀਤਾ। ਇਸ ਮੌਕੇ ਅੰਮ੍ਰਿਤ-ਸੰਚਾਰ ਵੀ ਕਰਵਾਇਆ ਗਿਆ, ਜਿਸ ਵਿਚ ੭੦ ਪ੍ਰਾਣੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ।

## ਜਥੇ. ਅਵਤਾਰ ਸਿੰਘ ਨੇ ਧਰਮ ਪ੍ਰਚਾਰ ਕਮੇਟੀ ਦੀ ਨਵੀਂ ਇਮਾਰਤ ਦਾ ਨੀਂਹ-ਪੱਥਰ ਰੱਖਿਆ

ਸ੍ਰੀ ਅੰਮ੍ਰਿਤਸਰ: ੧੧ ਜੁਲਾਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੇ ਦਫ਼ਤਰ ਦੀ ਨਵੀਂ ਇਮਾਰਤ ਦਾ ਨੀਂਹ-ਪੱਥਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸਿੰਘ ਸਾਹਿਬ ਗਿਆਨੀ ਮੱਲ ਸਿੰਘ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਂਝੇ ਰੂਪ 'ਚ ਰੱਖਿਆ। ਇਸ ਮੌਕੇ ਉਨ੍ਹਾਂ ਨਾਲ ਅੰਤ੍ਰਿੰਗ ਕਮੇਟੀ ਮੈਂਬਰ ਸ. ਰਜਿੰਦਰ ਸਿੰਘ ਮਹਿਤਾ ਵੀ ਹਾਜ਼ਰ ਸਨ।

ਇਸ ਮੌਕੇ ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਧਰਮ ਪ੍ਰਚਾਰ ਕਮੇਟੀ ਦੇ ਦਫ਼ਤਰ ਦੀ ਨਵੀਂ ਇਮਾਰਤ ਦੀ ਸੇਵਾ

ਬਾਬਾ ਅਮਰੀਕ ਸਿੰਘ ਕਾਰ-ਸੇਵਾ ਵਾਲਿਆਂ ਨੂੰ ਸੌਂਪੀ ਗਈ ਹੈ ਜੋ ਇਕ ਸਾਲ ਦੇ ਅਰਸੇ ਵਿਚ ਇਸ ਸੇਵਾ ਨੂੰ ਮੁਕੰਮਲ ਕਰਨਗੇ। ਇਹ ਦਫਤਰ ਆਧੁਨਿਕ ਤਕਨੀਕ ਵਾਲਾ ਅਤੇ ਮੁਕੰਮਲ ਏਅਰ-ਕੰਡੀਸ਼ਨਡ ਹੋਵੇਗਾ ਤੇ ਇਸ ਦਾ ਨਕਸ਼ਾ ਤੇਜਾ ਸਿੰਘ ਸਮੁੰਦਰੀ ਹਾਲ ਨਾਲ ਮਿਲਦਾ-ਜੁਲਦਾ ਤੇ ਸਿੱਖ-ਕਲਾ ਨੂੰ ਦਰਸਾਉਣ ਵਾਲਾ ਹੋਵੇਗਾ। ਇਸ ਤੋਂ ਇਲਾਵਾ ਹੇਠਲੀ ਮੰਜ਼ਿਲ ਪਾਰਕਿੰਗ ਅਤੇ ਰਸਤੇ ਲਈ ਖੁੱਲੀ ਰੱਖੀ ਜਾਵੇਗੀ ਅਤੇ ਪਹਿਲੀ ਮੰਜ਼ਿਲ 'ਤੇ ਸਕੱਤਰ ਸਾਹਿਬਾਨ ਅਤੇ ਜਨਰਲ ਬ੍ਰਾਂਚ ਦਾ ਦਫ਼ਤਰ ਹੋਵੇਗਾ। ਦੂਜੀ ਅਤੇ ਤੀਜੀ ਮੰਜ਼ਿਲ 'ਤੇ ਧਾਰਮਿਕ ਪ੍ਰੀਖਿਆ/ਗੁਰਮਤਿ ਪ੍ਰਕਾਸ਼/ਅਮਲਾ ਬ੍ਰਾਂਚ ਆਦਿ ਦੇ ਦਫ਼ਤਰ ਬਣਾਏ ਜਾਣਗੇ।

## ਜਥੇ. ਅਵਤਾਰ ਸਿੰਘ ਵੱਲੋਂ ਧਾਰਮਿਕ ਪ੍ਰੀਖਿਆ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ 'ਤੇ ਆਉਣ ਵਾਲੇ ਵਿਦਿਆਰਥੀ ਸਨਮਾਨਿਤ

ਸ੍ਰੀ ਅੰਮ੍ਰਿਤਸਰ: ੧੧ ਜੁਲਾਈ- ਸਾਲ ੨੦੧੨ ਦੇ ਵੱਖ-ਵੱਖ ਸਕੂਲਾਂ 'ਚ ਧਾਰਮਿਕ ਪ੍ਰੀਖਿਆ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ 'ਤੇ ਆਉਣ ਵਾਲੇ ਵਿਦਿਆਰਥੀ/ਵਿਦਿਆਰਥਣਾਂ ਨੂੰ ਜਥੇਦਾਰ ਅਵਤਾਰ ਸਿੰਘ ਵੱਲੋਂ ਸਨਮਾਨ ਚਿੰਨ੍ਹ, ਸਰਟੀਫਿਕੇਟ, ਸਿਰੋਪਾਓ ਤੇ ਕ੍ਰਮਵਾਰ ੨੧੦੦/-, ੧੫੦੦/- ਅਤੇ ੧੧੦੦/- ਰੁਪਏ ਦੀ ਰਾਸ਼ੀ ਦੇ ਕੇ ਸਨਮਾਨਿਤ ਕੀਤਾ। ਜਥੇ. ਅਵਤਾਰ ਸਿੰਘ ਨੇ ਦੱਸਿਆ ਕਿ ਸਾਲ ੨੦੧੨ ਵਿਚ ਕੁੱਲ ੨੪੬੨੨ ਵਿਦਿਆਰਥੀਆਂ ਨੇ ਧਾਰਮਿਕ ਪ੍ਰੀਖਿਆ ਵਿਚ ਹਿੱਸਾ ਲਿਆ। ਜਿਨ੍ਹਾਂ ਵਿੱਚੋਂ ੧੧੯੦ ਵਿਦਿਆਰਥੀ ਜਿਨ੍ਹਾਂ ਨੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਹਾਸਲ ਕੀਤਾ ਹੈ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਵਜੀਫ਼ਾ ਦਿੱਤਾ ਜਾਣਾ ਹੈ। ਇਸ ਮੌਕੇ ਉਨ੍ਹਾਂ ੧੪ ਵਿਦਿਆਰਥੀ/ਵਿਦਿਆਰਥਣਾਂ ਜੋ ਪੰਜਾਬ ਤੇ ਪੰਜਾਬ ਤੋਂ ਬਾਹਰਲੇ ਸੂਬਿਆਂ ਚੋਂ ਮੈਰਿਟ ਵਿਚ ਆਏ ਹਨ ਨੂੰ ਸਨਮਾਨਿਤ ਕੀਤਾ ਹੈ। ਉਨ੍ਹਾਂ ਇਹ ਵੀ ਕਿਹਾ ਕਿ ਇਸ ਨਾਲ ਕੁੱਲ ਵੀਹ ਲੱਖ ਅੱਸੀ ਹਜ਼ਾਰ ਵਿਦਿਆਰਥੀਆਂ ਨੂੰ ਵਜੀਫ਼ੇ ਜਾਰੀ ਕੀਤੇ ਜਾਣਗੇ। ਇਸ ਤੋਂ ਪਹਿਲਾਂ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਬੱਚਿਆਂ ਦੀ ਕਾਰਜ-ਕੁਸ਼ਲਤਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ।

## ਪਿੰਡ ਮਾੜੀ ਮੇਘਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਸ਼ਹੀਦ ਭਾਈ ਸੁੱਖੂ ਸਿੰਘ ਬਾਢੀ ਜੀ ਪਿੰਡ ਮਾੜੀ ਮੇਘਾ ਤਹਿ: ਪੱਟੀ ਜ਼ਿਲ੍ਹਾ ਤਰਨ ਤਾਰਨ ਸਾਹਿਬ ਵਿਖੇ ਮਿਤੀ ੯ ਜੂਨ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਹ ਅੰਮ੍ਰਿਤ-ਸੰਚਾਰ ਸਮਾਗਮ ਭਾਈ ਮਨਜੀਤ ਸਿੰਘ ਮੈਂਬਰ ਸ਼੍ਰੋ.ਗੁ.ਪ੍ਰ.ਕਮੇਟੀ ਦੀ ਦੇਖ-ਰੇਖ ਹੇਠ ਹੋਇਆ। ਜਿਸ ਵਿਚ ੬੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਧਰਮ ਪ੍ਰਚਾਰ ਕਮੇਟੀ ਵੱਲੋਂ ਛੱਤੀਸਗੜ੍ਹ ਵਿਖੇ ਬੱਚਿਆਂ ਦੇ ਗੁਰਬਾਣੀ ਕੰਠ ਤੇ ਦਸਤਾਰਬੰਦੀ ਸਮਾਗਮ ਕਰਵਾਏ

ਸ੍ਰੀ ਅੰਮ੍ਰਿਤਸਰ: ੨੨ ਜੂਨ- ਛੱਤੀਸਗੜ੍ਹ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਖੇ ਸਿੱਖ ਬੱਚਿਆਂ ਦੇ ਗੁਰਬਾਣੀ ਕੰਠ ਅਤੇ ਦਸਤਾਰਬੰਦੀ ਮੁਕਾਬਲੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਕਰਵਾਏ ਗਏ।

ਇਨ੍ਹਾਂ ਮੁਕਾਬਲਿਆਂ ਵਿਚ ਗੁਰਬਾਣੀ ਕੰਠ ਅਤੇ ਸੁੰਦਰ ਦਸਤਾਰ ਸਜਾਉਣ ਵਿਚ ਭਾਗ ਲੈਣ ਵਾਲੇ ੫੦੦ ਸਿੱਖ ਬੱਚਿਆਂ ਦੇ ਕੁੱਲ ੨੫ ਜ਼ੋਨ ਬਣਾਏ ਗਏ ਅਤੇ ਹਰੇਕ ਜ਼ੋਨ ਵਿਚ ੨੦ ਬੱਚਿਆਂ ਨੇ ਹਿੱਸਾ ਲਿਆ ਅਤੇ ਹਰੇਕ ਜ਼ੋਨ ਵਿਚ ਪਹਿਲਾ, ਦੂਸਰਾ ਅਤੇ ਤੀਸਰਾ ਸਥਾਨ ਚੁਣਿਆ ਗਿਆ। ਇਨ੍ਹਾਂ ਮੁਕਾਬਲਿਆਂ ਸਬੰਧੀ ਮੁੱਖ ਸਮਾਗਮ ਧਰਮ ਪ੍ਰਚਾਰ ਕਮੇਟੀ ਵੱਲੋਂ ਰਾਇਪੁਰ ਵਿਖੇ ਕਰਵਾਇਆ ਗਿਆ। ਜਿਸ ਵਿਚ ਹਰੇਕ ਜ਼ੋਨ ਵਿੱਚੋਂ ਪਹਿਲੇ, ਦੂਸਰੇ ਅਤੇ ਤੀਸਰੇ ਸਥਾਨ ਤੇ ਰਹਿਣ ਵਾਲੇ ੭੫ ਬੱਚਿਆਂ ਦਾ ਦੁਬਾਰਾ ਮੁਕਾਬਲਾ ਕਰਵਾਇਆ ਗਿਆ।

ਮੈਂਬਰ ਸ਼੍ਰੋਮਣੀ ਕਮੇਟੀ ਸ.ਅਮਰੀਕ ਸਿੰਘ ਬਰਿਆਰ ਅਤੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ.ਸਤਬੀਰ ਸਿੰਘ ਵੱਲੋਂ ਟਾਂਟੀਬੰਦ ਦੇ ਸ. ਜਸਵਿੰਦਰ ਸਿੰਘ ਨੂੰ ੧੧੦੦੦/-ਰੁਪਏ, ਦੂਸਰੇ ਸਥਾਨ ਤੇ ਰਹਿਣ ਵਾਲੇ ਦੇਵਪੁਰੀ ਦੇ ਸ. ਲਖਬੀਰ ਸਿੰਘ ਨੂੰ ੫੧੦੦/-ਰੁਪਏ ਅਤੇ ਤੀਸਰੇ ਸਥਾਨ ਤੇ ਰਹਿਣ ਵਾਲੇ ਭਾਟਾਪਾਰਾ ਦੇ ਜਸਪ੍ਰੀਤ ਸਿੰਘ ਨੂੰ ੩੧੦੦/-ਰੁਪਏ ਸਿਰੋਪਾਓ ਤੇ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਇਨ੍ਹਾਂ ਵਿੱਚੋਂ ਵਿਸ਼ੇਸ਼ ਸਥਾਨ ਹਾਸਲ ਕਰਨ ਵਾਲੇ ਦਸ ਵਿਦਿਆਰਥੀਆਂ ਨੂੰ ਗਿਆਰ੍ਹਾਂ-ਗਿਆਰ੍ਹਾਂ ਸੌ ਰੁਪਏ, ਸਨਮਾਨ ਚਿੰਨ੍ਹ ਅਤੇ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ।

ਸਮਾਗਮ ਨੂੰ ਸੰਬੋਧਨ ਕਰਦਿਆਂ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਕਿਹਾ ਕਿ ਅਜਿਹੇ ਗੁਰਮਤਿ ਸਮਾਗਮ ਬੱਚਿਆਂ ਤੋਂ ਇਲਾਵਾ ਮਾਪਿਆਂ ਲਈ ਵੀ ਪ੍ਰੇਰਨਾ ਦਾ ਸ੍ਰੋਤ ਹੁੰਦੇ ਹਨ। ਉਨ੍ਹਾਂ ਕਿਹਾ ਕਿ ਜਿੱਥੇ ਗੁਰਬਾਣੀ ਦਾ ਕੰਠ ਹੋਣਾ ਬੱਚਿਆਂ ਨੂੰ ਗੁਰਮਤਿ ਦੀ ਸੱਚੀ-ਸੁੱਚੀ ਰਹਿਣੀ ਵੱਲ ਪ੍ਰੇਰਦਾ ਹੈ ਉੱਥੇ ਸੁੰਦਰ ਦਸਤਾਰ ਸਜਾਉਣਾ ਅਤੇ ਸਾਬਤ ਸੂਰਤ ਹੋਣਾ ਕਲਗੀਧਰ ਪਿਤਾ ਵੱਲੋਂ ਬਖ਼ਸ਼ੀ ਸਿੱਖ ਦੀ ਪਹਿਚਾਣ ਹੋਣ ਦਾ ਅਹਿਸਾਸ ਦੁਆਉਂਦਾ ਹੈ।

ਇਸ ਸਮਾਗਮ ਵਿਚ ਸ. ਦਲੀਪ ਸਿੰਘ ਚੇਅਰਮੈਨ ਘੱਟ-ਗਿਣਤੀ, ਸ. ਗੁਰਮੀਤ ਸਿੰਘ ਪ੍ਰਧਾਨ ਸਿੱਖ ਪ੍ਰਤੀਨਿਧ ਕੌਂਸਲ, ਸ. ਜਸਵਿੰਦਰ ਸਿੰਘ ਚੇਅਰਮੈਨ ਗੁਰੂ ਨਾਨਕ ਸੀਨੀਅਰ ਸੈਕੰਡਰੀ ਸਕੂਲ ਰਾਏਪੁਰ, ਸ. ਗੁਰਮੀਤ ਸਿੰਘ ਇੰਚਾਰਜ ਸਿੱਖ ਮਿਸ਼ਨ ਛੱਤੀਸਗੜ੍ਹ ਅਤੇ ਹੋਰ ਸਿੱਖ ਸ਼ਖ਼ਸੀਅਤਾਂ ਸ਼ਾਮਲ ਹੋਈਆਂ।

## ਪਾਕਿਸਤਾਨ ਸੁਪਰੀਮ ਕੋਰਟ ਦਾ ਫ਼ੈਸਲਾ ਸ਼ਲਾਘਾਯੋਗ

ਸ੍ਰੀ ਅੰਮ੍ਰਿਤਸਰ ੧੦ ਜੂਨ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਾਕਿਸਤਾਨ ਦੀ ਸਰਵ-ਉੱਚ ਅਦਾਲਤ ਸੁਪਰੀਮ ਕੋਰਟ ਵੱਲੋਂ ਉਕਾਫ਼ ਬੋਰਡ ਦੇ ਸਾਬਕਾ ਗ਼ੈਰ ਸਿੱਖ ਚੇਅਰਮੈਨ ਸਈਅਦ ਆਸਿਫ਼ ਹਾਸ਼ਮੀ ਖ਼ਿਲਾਫ਼ ਦਿੱਤੇ ਫ਼ੈਸਲੇ ਨੂੰ ਸ਼ਲਾਘਾਯੋਗ ਦੱਸਿਆ ਹੈ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਈਅਦ ਆਸਿਫ਼ ਹਾਸ਼ਮੀ ਨੂੰ ਜਦੋਂ ਪਾਕਿਸਤਾਨ ਸਰਕਾਰ ਵੱਲੋਂ ਉਕਾਫ ਬੋਰਡ ਦਾ ਚੇਅਰਮੈਨ ਬਣਾਇਆ ਸੀ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਦੋਂ ਵੀ ਵਿਰੋਧ ਕੀਤਾ ਸੀ ਤੇ ਸ਼ੰਕਾ ਪ੍ਰਗਟਾਇਆ ਸੀ ਕਿ ਇਹ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਤੇ ਮਰਯਾਦਾ ਠੀਕ ਢੰਗ ਨਾਲ ਨਹੀਂ ਚਲਾਉਣਗੇ ਕਿਉਂਕਿ ਹਾਸ਼ਮੀ ਨੂੰ ਸਿੱਖ ਇਤਿਹਾਸ, ਰਹਿਤ ਮਰਯਾਦਾ ਬਾਰੇ ਕੋਈ ਜਾਣਕਾਰੀ ਨਹੀਂ ਤੇ ਕੋਈ ਵੀ ਗ਼ੈਰ-ਸਿੱਖ ਇਸ ਨੂੰ ਠੀਕ ਢੰਗ ਨਾਲ ਨਹੀਂ ਨਿਭਾ ਸਕਦਾ। ਉਨ੍ਹਾਂ ਕਿਹਾ ਕਿ ਹਾਸ਼ਮੀ ਨੇ ਉਕਾਫ ਬੋਰਡ ਦੀ ਚੇਅਰਮੈਨੀ ਦੌਰਾਨ ਪਾਕਿਸਤਾਨ ਔਕਾਫ ਬੋਰਡ ਅਤੇ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਂਝੇ ਖਾਤਿਆਂ ਵਿੱਚੋਂ ਦੋ ਕੰਪਨੀਆਂ ਨੂੰ ਘੱਟ ਗਿਣਤੀ ਸਿੱਖ ਭਾਈਚਾਰੇ ਦੇ ਗੁਰਧਾਮਾਂ ਦੇ ੧੦੦ ਕਰੋੜ ਰੁਪਏ ਦੇ ਕਰੀਬ ਦੇ ਦਿੱਤੇ ਜੋ ਅਤਿ-ਨਿੰਦਣਯੋਗ ਹੈ। ਉਨ੍ਹਾਂ ਕਿਹਾ ਕਿ ਸਿੱਖ ਗੁਰਧਾਮਾਂ ਦੀਆਂ ਜ਼ਮੀਨ-ਜਾਇਦਾਦਾਂ ਨੂੰ ਖੁਰਦ-ਬੁਰਦ ਕਰਨ 'ਚ ਇਕੱਲਾ ਹਾਸ਼ਮੀ ਸ਼ਾਮਲ ਨਹੀਂ ਬਲਕਿ ਇਸ ਵਿਚ ਹੋਰ ਵੀ ਕਈ ਲੋਕ ਭਾਈਵਾਲ ਹੋਣਗੇ। ਉਨ੍ਹਾਂ ਪਾਕਿਸਤਾਨ ਦੀ ਸਰਵ-ਉੱਚ ਅਦਾਲਤ ਸੁਪਰੀਮ ਕੋਰਟ ਨੂੰ ਅਪੀਲ ਕੀਤੀ ਹੈ ਕਿ ਇਸ ਮਾਮਲੇ ਦੀ ਆਪਣੀ ਨਿਗਰਾਨੀ ਹੇਠ ਨਿਰਪੱਖ ਜਾਂਚ ਕਰਵਾਈ ਜਾਵੇ ਤਾਂ ਇਸ ਵਿਚ ਸ਼ਾਮਲ ਹੋਰ ਲੋਕ ਵੀ ਸਾਹਮਣੇ ਆਉਣਗੇ। ਉਨ੍ਹਾਂ ਕਿਹਾ ਕਿ ਅਖ਼ਬਾਰੀ ਮਾਧਿਅਮ ਅਨੁਸਾਰ ਬੇਸ਼ੱਕ ਹਾਸ਼ਮੀ ਪਾਕਿਸਤਾਨ ਤੋਂ ਬਾਹਰ ਹੈ ਪਰ ਅਜਿਹੇ ਲੋਕਾਂ ਨੂੰ ਵਾਪਸ ਪਾਕਿਸਤਾਨ 'ਚ ਲਿਆ ਕੇ ਸਖ਼ਤ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ ਤਾਂ ਜੋ ਅੱਗੇ ਤੋਂ ਗੁਰੂ-ਘਰਾਂ ਦੀਆਂ ਜਾਇਦਾਦਾਂ ਤੇ ਨਗਦੀ ਲੁੱਟ-ਖਸੁੱਟ ਤੋਂ ਬਚ ਸਕਣ।

## ਪ੍ਰੋ. ਹਰਬੰਸ ਸਿੰਘ ਬੋਲੀਨਾ ਜਥੇ. ਅਵਤਾਰ ਸਿੰਘ ਦੇ ਸਲਾਹਕਾਰ ਨਿਯੁਕਤ

ਸ੍ਰੀ ਅੰਮ੍ਰਿਤਸਰ ੧੨ ਜੁਲਾਈ- ਪ੍ਰੋ. ਹਰਬੰਸ ਸਿੰਘ ਬੋਲੀਨਾ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਆਪਣਾ ਆਨਰੇਰੀ ਸਲਾਹਕਾਰ ਨਿਯੁਕਤ ਕੀਤਾ ਹੈ। ਪ੍ਰੋ. ਬੋਲੀਨਾ 'ਫਖਰ-ਏ-ਕੌਮ' ਦੀ ਉਪਾਧੀ ਨਾਲ ਸਨਮਾਨਿਤ ਹਨ। ਪ੍ਰੋ. ਸਾਹਿਬ ਇਸ ਤੋਂ ਪਹਿਲਾਂ ਸਾਬਕਾ ਪ੍ਰਧਾਨ ਜਥੇ. ਗੁਰਚਰਨ ਸਿੰਘ ਟੌਹੜਾ ਅਤੇ ਬੀਬੀ ਜਗੀਰ ਕੌਰ ਜੀ ਦੇ ਵੀ ਸਲਾਹਕਾਰ ਰਹਿ ਚੁੱਕੇ ਹਨ। ਅੱਜਕਲ੍ਹ ਉਹ ਲਾਇਲਪੁਰ ਖਾਲਸਾ ਕਾਲਜ ਦੇ ਸੈਂਟਰ ਫਾਰ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਪ੍ਰਾਜੈਕਟਾਂ 'ਤੇ ਵੀ ਕੰਮ ਕਰ ਰਹੇ ਹਨ। ■

# ਦਾਖ਼ਲਾ ਸੂਚਨਾ ਧਾਰਮਿਕ ਪ੍ਰੀਖਿਆ ਨਵੰਬਰ ੨੦੧੩

ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚ ਚਲਾਏ ਜਾ ਰਹੇ ਵਿੱਦਿਅਕ ਅਦਾਰਿਆਂ ਅਤੇ ਸਰਕਾਰੀ/ ਗੈਰ ਸਰਕਾਰੀ ਸਕੂਲਾਂ/ਕਾਲਜਾਂ ਵਿਖੇ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਥੀਆਂ ਨੂੰ ਦੁਨਿਆਵੀ ਵਿੱਦਿਆ ਦੇ ਨਾਲ-ਨਾਲ ਧਾਰਮਿਕ ਵਿੱਦਿਆ ਦੇਣ ਦੇ ਮਨੋਰਥ ਨਾਲ ਹਰ ਸਾਲ ਨਵੰਬਰ ਮਹੀਨੇ ਵਿਚ ਧਾਰਮਿਕ ਪ੍ਰੀਖਿਆ ਕਰਵਾਈ ਜਾਂਦੀ ਹੈ। ਇਸ ਪ੍ਰੀਖਿਆ ਲਈ ਸਮੂਹ ਸਕੂਲਾਂ/ਕਾਲਜਾਂ ਦੇ ਮੁਖੀਆਂ/ਪ੍ਰਬੰਧਕਾਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪੋ-ਆਪਣੇ ਵਿੱਦਿਅਕ ਅਦਾਰਿਆਂ ਵਿੱਚੋਂ ਵੱਧ ਤੋਂ ਵੱਧ ਵਿਦਿਆਰਥੀਆਂ ਨੂੰ ਨਵੰਬਰ ੨੦੧੩ ਵਿਚ ਹੋਣ ਵਾਲੀ ਇਸ ਪ੍ਰੀਖਿਆ ਵਿਚ ਸ਼ਾਮਲ ਕਰਨ/ ਕਰਵਾਉਣ ਦਾ ਉਪਰਾਲਾ ਕਰਨ। **ਪ੍ਰੀਖਿਆ ਨਾਲ ਸੰਬੰਧਿਤ ਸਿਲੇਬਸ ਅਤੇ ਦਾਖ਼ਲਾ ਫਾਰਮ ਸ਼੍ਰੋਮਣੀ ਗੁ.ਪ੍ਰ.ਕਮੇਟੀ ਦੀ ਵੈਬ ਸਾਈਟ www.sgpc.net ਤੋਂ ਡਾਊਨਲੋਡ ਜਾਂ ਧਾਰਮਿਕ ਪ੍ਰੀਖਿਆ ਵਿਭਾਗ, ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕੀਤਾ ਜਾ ਸਕਦਾ ਹੈ।** ਫਾਰਮ ਭਰ ਕੇ ਮਿਤੀ ੩੦ ਸਤੰਬਰ ੨੦੧੩ ਤੋਂ ਪਹਿਲਾਂ-ਪਹਿਲਾਂ ਧਾਰਮਿਕ ਪ੍ਰੀਖਿਆ ਵਿਭਾਗ ਵਿਖੇ ਡਾਕ ਜਾ ਦਸਤੀ ਜਮ੍ਹਾ ਕਰਵਾਏ ਜਾ ਸਕਦੇ ਹਨ।

ਇਸ ਪ੍ਰੀਖਿਆ ਵਿਚ ਦਰਜਾ ਪਹਿਲਾ ਲਈ ੬ਵੀਂ ਤੋਂ ੮ਵੀਂ ਕਲਾਸ, ਦਰਜਾ ਦੂਜਾ ਲਈ ੯ਵੀਂ ਤੋਂ ੧੦+੨ ਕਲਾਸ, ਦਰਜਾ ਤੀਜਾ ਲਈ ਗ੍ਰੈਜੂਏਸ਼ਨ ਅਤੇ ਦਰਜਾ ਚੌਥਾ ਲਈ ਪੋਸਟ ਗ੍ਰੈਜੂਏਸ਼ਨ ਵਿਚ ਰੈਗੂਲਰ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀ ਹਿੱਸਾ ਲੈ ਸਕਦੇ ਹਨ। ਪ੍ਰੀਖਿਆ ਵਿੱਚੋਂ ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਸਰਟੀਫਿਕੇਟ ਤੇ ਘੱਟੋ-ਘੱਟ ੬੦% ਨੰਬਰ ਲੈ ਕੇ ਮੈਰਿਟ ਵਿਚ ਆਉਣ ਵਾਲੇ ਵਿਦਿਆਰਥੀਆਂ ਨੂੰ ਦਰਜਾ ਮੁਤਾਬਕ ਕ੍ਰਮਵਾਰ ੧੧੦੦, ੨੧੦੦, ੩੧੦੦, ਅਤੇ ੪੧੦੦/- ਰੁਪਏ ਸਲਾਨਾ ਵਜ਼ੀਫਾ ਦਿੱਤਾ ਜਾਵੇਗਾ। ਹਰ ਦਰਜੇ ਵਿੱਚੋਂ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫੇ ਤੋਂ ਇਲਾਵਾ ਕ੍ਰਮਵਾਰ ੫੧੦੦, ੪੧੦੦, ੩੧੦੦ ਰੁਪਏ ਵਿਸ਼ੇਸ਼ ਇਨਾਮ ਵਜੋਂ ਦਿੱਤੇ ਜਾਣਗੇ। ਪ੍ਰੀਖਿਆ ਵਿਚ ਸ਼ਾਮਲ ਹੋਣ ਲਈ ਦਰਜੇਵਾਰ ੫, ੧੦, ੧੫ ਅਤੇ ੨੦ ਰੁਪਏ ਕੇਵਲ ਪ੍ਰਤੀ ਵਿਦਿਆਰਥੀ ਦਾਖ਼ਲਾ ਫੀਸ ਨਿਰਧਾਰਿਤ ਕੀਤੀ ਗਈ ਹੈ। **ਵਧੇਰੇ ਜਾਣਕਾਰੀ ਲਈ ੦੧੮੩-੨੫੫੩੯੫੬-੫੯ ਦੇ ਐਕਸਟੈਂਸ਼ਨ ਨੰਬਰ ੩੦੫ ਜਾਂ ਮੋਬਾਈਲ ਨੰ: ੯੭੮੧੯-੯੩੭੮੮, ੯੮੫੫੨-੦੪੩੫੨, ੮੪੩੭੪-੬੨੫੫੫** ਨਾਲ ਸੰਪਰਕ ਕੀਤਾ ਜਾ ਸਕਦਾ ਹੈ।

**ਨੋਟ:** ਵਿੱਦਿਅਕ ਅਦਾਰੇ ਦੇ ਮੁਖੀ ਜਾਂ ਧਾਰਮਿਕ ਅਧਿਆਪਕ ਦੀ ਤਸਦੀਕ ’ਤੇ ਸਿਲੇਬਸ ਅਨੁਸਾਰ ਦਰਜਾ ਪਹਿਲੇ, ਦੂਜੇ ਲਈ ਤਿਆਰ ਕਰਵਾਈ ਗਈ ਪੁਸਤਕ ‘ਗੁਰਮਤਿ ਗਿਆਨ’ (ਭਾਗ ਪਹਿਲਾ) ਅਤੇ ‘ਗੁਰਮਤਿ ਗਿਆਨ’ (ਭਾਗ ਦੂਜਾ) ਵਿਦਿਆਰਥੀਆਂ ਨੂੰ ਨਿਰਧਾਰਤ ਭੇਟਾ ੬੦/- ਰੁਪਏ ਦੀ ਬਜਾਏ ਅੱਧੀ ਭੇਟਾ ਭਾਵ ੩੦/- ਰੁਪਏ ਵਿਚ ਦਿੱਤੀ ਜਾਵੇਗੀ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਾਪੁੜ ਵੱਲੋਂ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਸ. ਬ੍ਰਿਜਪਾਲ ਸਿੰਘ ਇੰਚਾਰਜ ਯੂ.ਪੀ ਸਿੱਖ ਮਿਸ਼ਨ ਹਾਪੁੜ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ.ਸੁਖਜੀਤ ਸਿੰਘ ਕਾਦੀਆਂ ਦੀ ਅਗਵਾਈ ਹੇਠ ਮਿਸ਼ਨ ਵੱਲੋਂ ਵੱਖ ਵੱਖ ਸਥਾਨਾਂ 'ਤੇ ਮਿਤੀ ੧੩ ਨਵੰਬਰ ੨੦੧੨ ਤੋਂ ੧੯ ਅਪ੍ਰੈਲ ੨੦੧੩ ਤਕ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਜਿਨ੍ਹਾਂ ਵਿਚ ਕੁੱਲ ੧੧੯੧ ਪ੍ਰਾਣੀ ਗੁਰੂ ਵਾਲੇ ਬਣੇ। ਕਕਾਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ।

## ਸਿੱਖ ਮਿਸ਼ਨ ਜੰਮੂ ਵੱਲੋਂ ਗੁਰਮਤਿ ਕੈਂਪ

ਸਿੱਖ ਨੌਜਵਾਨ ਬੱਚੇ-ਬੱਚੀਆਂ ਨੂੰ ਗੁਰਮਤਿ ਦ੍ਰਿੜ੍ਹ ਕਰਵਾਉਣ ਅਤੇ ਬਾਣੀ ਤੇ ਬਾਣੇ ਨਾਲ ਜੋੜਨ ਲਈ ਸਿੱਖ ਮਿਸ਼ਨ ਜੰਮੂ ਕਸ਼ਮੀਰ (ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ) ਵੱਲੋਂ ਮਿਤੀ ੧੨ ਤੋਂ ੨੬ ਮਈ ੨੦੧੩ ਤਕ ਗੁ: ਕਲਗੀਧਰ ਰਿਹਾੜੀ ਜੰਮੂ ਅਤੇ ਮਿਤੀ ੧੦ ਤੋਂ ੧੨ ਜੂਨ ੨੦੧੩ ਤਕ ਗੁ: ਸਿੰਘ ਸਭਾ ਉੱਜ ਰਾਜਬਾਗ ਵਿਖੇ ਗੁਰਮਤਿ ਕੈਂਪਾਂ ਦਾ ਆਯੋਜਨ ਕੀਤਾ ਗਿਆ। ਇਨ੍ਹਾਂ ਕੈਂਪਾਂ ਵਿਚ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਚਾਰਕ ਸਾਹਿਬਾਨ ਵੱਲੋਂ ਵਿਦਿਆਰਥੀਆਂ ਨੂੰ ਆਧੁਨਿਕ ਤਰੀਕੇ ਨਾਲ ਗੁਰਮਤਿ ਰਹੁ-ਰੀਤਾਂ ਬਾਰੇ ਸਿੱਖਿਆ ਭਰਪੂਰ ਜਾਣਕਾਰੀ ਦਿੱਤੀ ਜਿਸ ਵਿਚ ਸਿੱਖ ਇਤਿਹਾਸ, ਗੁਰ-ਇਤਿਹਾਸ, ਰਹਿਤ ਮਰਯਾਦਾ ਅਤੇ ਗੁਰਬਾਣੀ ਆਦਿ ਵੱਖ-ਵੱਖ ਵਿਸ਼ਿਆਂ 'ਤੇ ਜਾਣਕਾਰੀ ਦਿੱਤੀ ਗਈ।

## ਹਲਕਾ ਮੋਗਾ ਵਿਖੇ ਬੱਚਿਆਂ ਦੇ ਸਮਰ ਕੈਂਪ ਦਾ ਆਯੋਜਨ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਹਲਕਾ ਮੋਗਾ ਦੇ ਪਿੰਡ ਮੱਲ ਕੇ ਵਿਖੇ ਮਿਤੀ ੦੧ ਤੋਂ ੧੦ ਜੂਨ ੨੦੧੩ ਤਕ ਬੱਚਿਆਂ ਦੇ ਸਮਰ ਕੈਂਪ ਦਾ ਆਯੋਜਨ ਕੀਤਾ ਗਿਆ। ਜਿਸ ਤਹਿਤ ੨੫੦ ਦੇ ਕਰੀਬ ਬੱਚਿਆਂ ਨੇ ਭਾਗ ਲਿਆ। ਬੱਚਿਆਂ ਨੂੰ ਗੁਰਮਤਿ ਤੋਂ ਜਾਣੂ ਕਰਵਾਉਣ ਲਈ ਲਗਾਏ ਗਏ ਇਸ ਸਮਰ ਕੈਂਪ ਵਿਚ ਪ੍ਰਚਾਰਕ ਸ. ਸੁਖਪਾਲ ਸਿੰਘ, ਸ. ਸੁਰਜੀਤ ਸਿੰਘ, ਤੇ ਸ. ਦਯਾ ਸਿੰਘ ਨੇ ਧਾਰਮਿਕ ਕਲਾਸਾਂ ਲਗਾ ਕੇ ਬੱਚਿਆਂ ਨੂੰ ਗੁਰਬਾਣੀ ਸੰਥਯਾ, ਗੁਰ-ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ। ਕੈਂਪ ਵਿਚ ਭਾਗ ਲੈਣ ਵਾਲੇ ਬੱਚਿਆਂ ਨੂੰ ਆਖਰੀ ਦਿਨ ਧਰਮ ਪ੍ਰਚਾਰ ਕਮੇਟੀ ਵੱਲੋਂ ਮੈਡਲ, ਗੁਟਕਾ ਸਾਹਿਬ ਅਤੇ ਧਾਰਮਿਕ ਲਿਟਰੇਚਰ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਸ਼੍ਰੋਮਣੀ ਗੁ:ਪ੍ਰ:ਕਮੇਟੀ ਹਲਕਾ ਮੈਂਬਰ ਸ. ਸੁਖਹਰਪ੍ਰੀਤ ਸਿੰਘ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਇਸ ਕੈਂਪ ਦੇ ਆਖਰੀ ਦਿਨ ਸ.

ਗੁਰਚਰਨ ਸਿੰਘ ਘਰਿੰਡਾ (ਮੀਤ ਸਕੱਤਰ) ਧਰਮ ਪ੍ਰਚਾਰ ਕਮੇਟੀ ਨੇ ਵਿਸ਼ੇਸ਼ ਤੌਰ 'ਤੇ ਪ੍ਹੁੱਜ ਕੇ ਬੱਚਿਆਂ ਨੂੰ ਗੁਰਮਤਿ ਨਾਲ ਜੋੜਨ ਅਤੇ ਜੁੜਨ ਲਈ ਪ੍ਰੇਰਿਤ ਕੀਤਾ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਟ੍ਰੇਨਿੰਗ ਕੈਂਪ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਪ੍ਹੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਦੇ ਸਹਿਯੋਗ ਨਾਲ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ,ਪਿਹੋਵਾ (ਕੁਰੂਕਸ਼ੇਤਰ) ਵਿਖੇ ਮਿਤੀ ੮ ਤੋਂ ੧੦ ਜੂਨ ੨੦੧੩ ਤਕ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ ਜਿਸ ਵਿਚ ੧੦੪ ਪ੍ਰਾਣੀਆਂ ਨੇ ਭਾਗ ਲਿਆ। ਇਸ ਤੋਂ ਇਲਾਵਾ ਮਿਸ਼ਨ ਵੱਲੋਂ ਵੱਖ-ਵੱਖ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ, ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:

| ਮਿਤੀ | ਸਥਾਨ | ਪ੍ਰਾਣੀ |
|---|---|---|
| ੧੪-੬-੨੦੧੩ | ਗੁ ਨਾਢਾ ਸਾਹਿਬ ਪਾ: ੧੦ (ਪਿੰਜੋਰ) | ੨੯ |
| ੨੨-੬-੨੦੧੩ | ਗੁ: ਪਤਾਲਪੁਰੀ (ਸਮਾਲਖਾ) ਲਾਡਵਾ | ੨੬ |
| ੨੩-੬-੨੦੧੩ | ਗੁ: ਮੰਜੀ ਸਾਹਿਬ (ਗੁ: ਬਾਦਸ਼ਾਹੀ ਬਾਗ) ਅੰਬਾਲਾ | ੨੩ |

## ਸ੍ਰੀ ਅੰਮ੍ਰਿਤਸਰ ਵਿਖੇ ਗੁਰਮਤਿ ਸਿਖਲਾਈ ਕੈਂਪਾਂ ਦਾ ਆਯੋਜਨ

ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ ਵੱਲੋਂ ਪ੍ਹੁੱਜੀ ਰਿਪੋਰਟ ਅਨੁਸਾਰ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋ.ਗੁ.ਪ੍ਰ.ਕਮੇਟੀ ਸ੍ਰੀ ਅੰਮ੍ਰਿਤਸਰ ਦੇ ਦਿਸ਼ਾ ਨਿਰਦੇਸ਼ਾਂ ਅਤੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਵੱਲੋਂ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਵੱਖ-ਵੱਖ ਅਸਥਾਨਾਂ 'ਤੇ ਗੁਰਮਤਿ ਸਿਖਲਾਈ ਕੈਂਪ ਲਗਾਏ ਗਏ ਇਨ੍ਹਾਂ ਵੱਖ-ਵੱਖ ਕੈਂਪਾਂ ਵਿਚ ਪ੍ਰਚਾਰਕ ਸਾਹਿਬਾਨ ਨੇ ਬੱਚਿਆਂ ਨੂੰ ਗੁਰਬਾਣੀ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਅਤੇ ਨੈਤਿਕ ਗੁਣਾਂ ਦੀ ਸਿੱਖਿਆ ਦਿੱਤੀ। ਇਨ੍ਹਾਂ ਕੈਂਪਾਂ ਦਾ ਮੁੱਖ ਸਮਾਗਮ ਭਾਈ ਗੁਰਦਾਸ ਜੀ ਹਾਲ ਵਿਖੇ ਮਿਤੀ ੯ ਜੂਨ ੨੦੧੩ ਨੂੰ ਕਰਵਾਇਆ ਗਿਆ ਜਿਸ ਵਿਚ ਸ. ਸਤਬੀਰ ਸਿੰਘ ਜੀ ਸਕੱਤਰ ਧਰਮ ਪ੍ਰਚਾਰ ਕਮੇਟੀ ਵਿਸ਼ੇਸ਼ ਤੌਰ 'ਤੇ ਪਹੁੰਚੇ। ਉਨ੍ਹਾਂ ਨੇ ਉਪਰੋਕਤ ਕੈਂਪਾਂ ਵਿਚ ਭਾਗ ਲੈਣ ਵਾਲੇ ਪ੍ਰਬੰਧਕਾਂ ਅਤੇ ਵਿਦਿਆਰਥੀਆਂ ਨੂੰ ਸਨਮਾਨਿਤ ਕੀਤਾ। ਇਸ ਮੁੱਖ ਸਮਾਗਮ ਵਿਚ ਵੱਖ-ਵੱਖ ਸਥਾਨਾਂ ਤੋਂ ੫੦੦ ਬੱਚਿਆਂ ਅਤੇ ਉਨ੍ਹਾਂ ਦੇ ਮਾਤਾ ਪਿਤਾ ਨੇ ਵੀ ਭਾਗ ਲਿਆ। ਇਨ੍ਹਾਂ ਸਮਾਗਮਾਂ ਵਿਚ ਭਾਗ ਲੈਣ ਵਾਲੇ ਬੱਚਿਆਂ ਦੇ ਮਾਤਾ ਪਿਤਾ ਵੱਲੋਂ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਦੇ ਇਸ ਉਪਰਾਲੇ ਦੀ ਭਰਪੂਰ ਪ੍ਰਸੰਸਾ ਕੀਤੀ ਗਈ।

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਕਲਾਸਾਂ ਦਾ ਆਯੋਜਨ

ਧਰਮ ਪ੍ਰਚਾਰ ਕਮੇਟੀ ਵੱਲੋਂ ਅਰੰਭ ਕੀਤੀ ਗਈ 'ਧਰਮ ਪ੍ਰਚਾਰ ਲਹਿਰ' ਦੇ ਇੰਚਾਰਜ ਮਾਸਟਰ ਬਲਦੇਵ ਸਿੰਘ ਵੱਲੋਂ ਬੱਚਿਆਂ ਨੂੰ ਗੁਰਮਤਿ ਅਤੇ ਸਿੱਖ ਇਤਿਹਾਸ

ਦੀ ਜਾਣਕਾਰੀ ਦੇਣ ਲਈ ਸ਼੍ਰੋ:ਗੁ:ਪ੍ਰ:ਕਮੇਟੀ ਦੇ ਵੱਖ-ਵੱਖ ਵਿੱਦਿਅਕ ਅਦਾਰਿਆਂ ਵਿਚ ਪ੍ਰੋਗਰਾਮ ਉਲੀਕੇ ਗਏ। ਜਿਸ ਤਹਿਤ ੮ ਮਈ ੨੦੧੩ ਨੂੰ ਸ੍ਰੀ ਗੁਰੂ ਨਾਨਕ ਗਰਲਜ਼ ਸੀ: ਸੈ: ਸਕੂਲ (ਸ੍ਰੀ ਅੰਮ੍ਰਿਤਸਰ), ੯ ਮਈ ੨੦੧੩ ਨੂੰ ਸ੍ਰੀ ਗੁਰੂ ਰਾਮਦਾਸ ਖਾਲਸਾ ਸੀ: ਸੈ: ਸਕੂਲ (ਸ੍ਰੀ ਅੰਮ੍ਰਿਤਸਰ), ੧੪ ਮਈ ੨੦੧੩ ਨੂੰ ਖਾਲਸਾ ਸੀ: ਸੈ: ਸਕੂਲ ਅਤੇ ਬਾਬਾ ਫਤਿਹ ਸਿੰਘ ਪਬਲਿਕ ਸਕੂਲ (ਗੁਰੂ ਕਾ ਬਾਗ), ੧੫ ਮਈ ੨੦੧੩ ਨੂੰ ਬਾਬਾ ਬੁੱਢਾ ਜੀ ਪਬਲਿਕ ਸਕੂਲ ਅਤੇ ਖਾਲਸਾ ਸੀ: ਸੈ: ਸਕੂਲ, ਬੀੜ ਸਾਹਿਬ (ਤਰਨਤਾਰਨ ਸਾਹਿਬ) ਵਿਖੇ ਵਿਸ਼ੇਸ਼ ਰੂਪ ਵਿਚ ਪਹੁੰਚ ਕੇ ਭਾਈ ਗੁਰਮੁਖ ਸਿੰਘ, ਭਾਈ ਗੁਰਵਿੰਦਰ ਸਿੰਘ ਅਤੇ ਭਾਈ ਬਲਬੀਰ ਸਿੰਘ ਪ੍ਰਚਾਰਕ ਸਾਹਿਬਾਨ ਦੇ ਸਹਿਯੋਗ ਨਾਲ ਬੱਚਿਆਂ ਦੀਆਂ ਗੁਰਮਤਿ ਕਲਾਸਾਂ ਲਗਾ ਕੇ ਗੁਰ-ਇਤਿਹਾਸ ਅਤੇ ਗੁਰਬਾਣੀ ਨਾਲ ਜੋੜਦੇ ਹੋਇਆਂ ਸੱਚ ਦੇ ਮਾਰਗ 'ਤੇ ਚੱਲਣ, ਬਾਣੀ ਅਤੇ ਬਾਣੇ ਦੇ ਧਾਰਨੀ ਹੋ ਕੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਮਰਯਾਦਾ ਨਾਲ ਜੁੜ ਕੇ ਜੀਵਨ ਜੀਊਣ ਅਤੇ ਪਤਿਤਪੁਣੇ ਤੇ ਨਸ਼ਿਆਂ ਵਰਗੀਆਂ ਭੈੜੀਆਂ ਕੁਰੀਤੀਆਂ ਤੋਂ ਬਚਣ ਦੀ ਪ੍ਰੇਰਨਾ ਕੀਤੀ। ਮਾਸਟਰ ਬਲਦੇਵ ਸਿੰਘ ਨੇ ਬੱਚਿਆਂ ਨੂੰ ਮਾਤਾ-ਪਿਤਾ ਅਤੇ ਅਧਿਆਪਕਾਂ ਦਾ ਆਗਿਆਕਾਰੀ ਬਣਨ ਦਾ ਉਪਦੇਸ਼ ਦਿੰਦੇ ਹੋਏ ਦਸਤਾਰ ਸਬੰਧੀ ਜਾਣਕਾਰੀ ਅਤੇ ਦਸਤਾਰ ਸਜਾਉਣ ਦੀ ਸਿੱਖਿਆ ਵੀ ਦਿੱਤੀ।

## ਬਾਰਨ ਵਿਖੇ ਗੁਰਮਤਿ ਸਮਾਗਮ

ਪਟਿਆਲਾ ਜ਼ਿਲ੍ਹੇ ਦੇ ਪਿੰਡ ਬਾਰਨ ਵਿਖੇ ਮਿਤੀ ੧੮-੭-੧੩ ਨੂੰ ਸ਼ਹੀਦ ਬਾਬਾ ਜੈ ਸਿੰਘ ਖਲਕਟ ਦੀ ਯਾਦ ਵਿਚ ਗੁਰਮਤਿ ਸਮਾਗਮ ਕਰਵਾਏ ਗਏ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੰਗਤਾਂ ਨੂੰ ਗੁਰਬਾਣੀ ਕੀਰਤਨ ਅਤੇ ਗੁਰ-ਇਤਿਹਾਸ ਨਾਲ ਜੋੜਿਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਵੱਲੋਂ ਸ਼ਹੀਦ ਬਾਬਾ ਜੈ ਸਿੰਘ ਖਲਕਟ ਦੇ ਇਤਿਹਾਸ ਤੋਂ ਜਾਣੂ ਕਰਵਾ ਕੇ ਸੰਗਤਾਂ ਨੂੰ ਨਸ਼ਾ ਅਤੇ ਪਤਿਤਪੁਣੇ ਪ੍ਰਤੀ ਹਰ ਇਕ ਨੂੰ ਸੁਚੇਤ ਰਹਿਣ ਦੀ ਪ੍ਰੇਰਨਾ ਕੀਤੀ ਗਈ। ਇਸ ਮੌਕੇ 'ਤੇ ਗੁਰਮਤਿ ਪ੍ਰਕਾਸ਼ ਦੇ ਸੰਪਾਦਕ ਸ. ਸਿਮਰਜੀਤ ਸਿੰਘ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਇਸ ਮੌਕੇ 'ਤੇ ਸ. ਬਲਵੰਤ ਸਿੰਘ ਵਾਈਸ ਚੇਅਰਮੈਨ, ਸ. ਸੁਰਜੀਤ ਸਿੰਘ ਪ੍ਰਧਾਨ, ਸ. ਰੋਸ਼ਨ ਸਿੰਘ ਸੈਕਟਰੀ, ਸ. ਹਰਮੇਸ਼ ਸਿੰਘ, ਸ. ਬਲਦੇਵ ਸਿੰਘ, ਸ. ਪਰਗਟ ਸਿੰਘ ਵਜ਼ੀਦਪੁਰ, ਸ. ਗੁਰਚਰਨ ਸਿੰਘ, ਸ. ਧਰਮ ਸਿੰਘ, ਸ. ਰਾਮ ਸਿੰਘ, ਸ. ਕਰਮ ਸਿੰਘ ਅਤੇ ਹੋਰ ਪਤਵੰਤੇ ਸੱਜਣ ਹਾਜ਼ਰ ਸਨ।

■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੮-੨੦੧੩*